# ਗੁਰੂ ਰਾਮਦਾਸ

## ਜੀਵਨ, ਬਾਣੀ ਤੇ ਫ਼ਲਸਫ਼ਾ

ਗੋਬਿੰਦ ਸਿੰਘ ਮਨਸੁਖਾਨੀ
ਐਮ.ਏ., ਐਲ.ਐਲ.ਬੀ., ਪੀ ਐਚ.ਡੀ.



ਪ੍ਰਕਾਸ਼ਕ :
ਲੋਕ ਸਾਹਿਤ ਪ੍ਰਕਾਸ਼ਨ
ਅੰਮ੍ਰਿਤਸਰ

*ਮਿਲਣ ਦਾ ਪਤਾ :* ਨਿਊ ਬੁੱਕ ਕੰਪਨੀ,
ਮਾਈ ਹੀਰਾਂ ਗੇਟ, ਜਲੰਧਰ-144008

# GURU RAMDAS – JEEVAN, BANI TE FALSAFA
(Punjabi)


ਪਹਿਲੀ ਵਾਰ
1997

*ਪ੍ਰਕਾਸ਼ਕ :*
ਕੁਲਵੰਤ ਸਿੰਘ ਸੂਰੀ
**ਲੋਕ ਸਾਹਿਤ ਪ੍ਰਕਾਸ਼ਨ**
186, ਗ੍ਰੀਨ ਐਵੀਨਿਊ,
ਅੰਮ੍ਰਿਤਸਰ 143 001
✆ 504784

*ਲੇਜ਼ਰ ਟਾਈਪ ਸੈਟਿੰਗ :*
ਐਡਵਾਂਸਡ ਕੰਪਿਊਟਰ ਸਿਸਟਮਜ਼
ਜਲੰਧਰ – 3 ਫ਼ੋਨ : 270554

*ਪ੍ਰਿੰਟਰ :*
ਪ੍ਰਿੰਟ ਵੈੱਲ, ਅੰਮ੍ਰਿਤਸਰ

ਮੁੱਲ **150** ਰੁਪਏ

# ਤਤਕਰਾ

# ਮੁੱਖ ਬੰਧ

ਕੁਝ ਮਹੀਨੇ ਹੋਏ, ਪੰਜਾਬ ਵਿਚ ਅੰਮ੍ਰਿਤਸਰ ਦੇ ਨਗਰ ਦੀ ਚਾਰ ਸੌ ਸਾਲਾ ਵਰ੍ਹੇ ਗੰਢ ਮਨਾਈ ਗਈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਡਾਕਟਰ ਗੋਬਿੰਦ ਸਿੰਘ ਮਨਸੁਖਾਨੀ ਨੇ ਚੌਥੇ ਗੁਰੂ ਉਪਰ ਇਕ ਸਰਬਪੱਖੀ ਪੁਸਤਕ ਲਿਖ ਕੇ ਇਕ ਸ਼ਲਾਘਾਯੋਗ ਕੰਮ ਕੀਤਾ ਹੈ।

ਪਿਛਲੀ ਵਾਰ ਜਦੋਂ ਮੈਂ ਲੰਡਨ ਗਿਆ, ਤਾਂ ਉਦੋਂ ਮੈਨੂੰ ਇਸ ਪੁਸਤਕ ਦੇ ਅੰਗ੍ਰੇਜ਼ੀ ਦੇ ਖਰੜੇ ਨੂੰ ਵਾਚਣ ਦਾ ਮੌਕਾ ਮਿਲਿਆ। ਲੇਖਕ ਨੇ ਚੌਥੇ ਗੁਰੂ ਉਪਰ ਲਭਤ ਸਾਹਿਤ ਨੂੰ ਚੰਗੀ ਤਰ੍ਹਾਂ ਪੜ੍ਹਿਆ ਘੋਖਿਆ ਜਾਪਦਾ ਹੈ, ਅਤੇ ਆਪਣੇ ਵਿਸ਼ਲੇਸ਼ਨਾਤਮਕ ਅਧਿਐਨ ਰਾਹੀਂ ਉਹ ਕੁਝ ਇਕ ਸਿੱਟਿਆਂ ਤੇ ਪੁੱਜਿਆ ਹੈ। ਉਸ ਦੇ ਮੁਤਾਬਿਕ, ਭਾਈ ਰਾਮਦਾਸ ਨੂੰ ਜਿਨ੍ਹਾਂ ਨੂੰ ਸਾਰੇ ਭਾਈ ਜੇਠਾ ਕਰਕੇ ਜਾਣਦੇ ਸਨ, ਗੁਰਿਆਈ ਦੀ ਗੱਦੀ ਗੁਰੂ ਅਮਰਦਾਸ ਜੀ ਵਲੋਂ ਆਪਣੇ ਮਹਲ (ਪਤਨੀ) ਨੂੰ ਦਿੱਤੇ ਗਏ ਬਚਨ ਕਰਕੇ ਨਹੀਂ ਦਿੱਤੀ ਗਈ ਸੀ, ਸਗੋਂ ਤੀਸਰੇ ਗੁਰੂ ਵਲੋਂ ਲਏ ਗਏ ਹਰ ਇਮਤਿਹਾਨ ਵਿਚੋਂ ਸਫਲ ਹੋਣ ਕਾਰਨ ਦਿੱਤੀ ਗਈ ਸੀ। ਡਾ: ਮਨਸੁਖਾਨੀ ਨੇ ਇਹ ਵੀ ਸਿੱਧ ਕੀਤਾ ਹੈ ਕਿ ਜਿਸ ਧਰਤੀ ਉਪਰ ਗੁਰੂ ਰਾਮਦਾਸ ਨੇ ਚੱਕ ਗੁਰੂ ਦੀ ਉਸਾਰੀ ਕੀਤੀ ਸੀ, ਜਿਸ ਨੂੰ ਬਾਅਦ ਵਿਚ ਰਾਮਦਾਸਪੁਰ ਅਤੇ ਫਿਰ ਅੰਮ੍ਰਿਤਸਰ ਕਰਕੇ ਜਾਣਿਆ ਜਾਣ ਲੱਗਾ, ਉਹ ਧਰਤੀ ਸ਼ਹਿਨਸ਼ਾਹ ਅਕਬਰ ਵਲੋਂ ਗੁਰੂ ਜੀ ਦੇ ਮਹਲ (ਪਤਨੀ) ਨੂੰ ਤੋਹਫ਼ੇ ਵਜੋਂ ਨਹੀਂ ਸੀ ਦਿੱਤੀ ਗਈ, ਸਗੋਂ ਗੁਰੂ ਜੀ ਨੇ ਉਸ ਨੂੰ ਇਕ ਸਥਾਨਕ ਜ਼ਿੰਮੀਦਾਰ ਤੋਂ ਖਰੀਦਿਆ ਸੀ। ਡਾਕਟਰ ਮਨਸੁਖਾਨੀ ਨੇ ਇਹ ਠੀਕ ਹੀ ਸਿੱਧ ਕੀਤਾ ਹੈ ਕਿ 'ਮਸੰਦ' ਦੀ ਪ੍ਰਣਾਲੀ ਗੁਰੂ ਰਾਮਦਾਸ ਜੀ ਵੇਲੇ ਹੀ ਸ਼ੁਰੂ ਹੋਈ ਸੀ, ਭਾਵੇਂ ਕਿ ਕੁਝ ਲੇਖਕਾਂ ਨੇ ਇਸ ਪ੍ਰਣਾਲੀ ਨੂੰ ਪੰਜਵੇਂ ਗੁਰੂ ਨਾਲ ਜੋੜਿਆ ਹੈ।

ਗੁਰੂ ਰਾਮਦਾਸ ਦੇ ਸਮੇਂ ਉਪਰ ਲਿਖਿਆ ਪਹਿਲਾ ਅਧਿਆਇ ਬਿਲਕੁਲ ਹੀ ਮੌਲਿਕ ਹੈ। ਹੁਣ ਤਕ ਉਸ ਸਮੇਂ ਬਾਰੇ 1534 ਤੋਂ 1581 ਤਕ ਦੇ 47 ਸਾਲ, ਕੋਈ ਪ੍ਰਮਾਣਿਕ ਲਿਖਤ ਪ੍ਰਕਾਸ਼ਿਤ ਨਹੀਂ ਹੋਈ। ਸਿੱਖ ਧਰਮ ਦੇ ਵਿਕਾਸ ਦੇ ਇਸ ਸਮੇਂ ਵਿਚ ਕਈ ਮਹੱਤਵਪੂਰਨ ਸਾਲ ਵੀ ਸਨ। ਭਾਵੇਂ ਗੁਰੂ ਨਾਨਕ ਦੇਵ ਨੇ ਕਰਤਾਰਪੁਰ ਵਿਖੇ ਸਿੱਖ ਧਰਮ ਦੇ ਕੇਂਦਰ ਨੂੰ ਸਥਾਪਤ ਕਰ ਦਿੱਤਾ ਸੀ, ਪਰ ਇਸ ਦਾ ਪ੍ਰਭਾਵ ਛੋਟੇ ਜਿਹੇ ਇਲਾਕੇ ਵਿਚ ਹੀ ਪਿਆ ਸੀ। ਜੇਕਰ ਸਿੱਖ ਧਰਮ ਦਾ ਆਮ ਲੋਕਾਂ ਉਪਰ ਮਹੱਤਵਪੂਰਨ ਪ੍ਰਭਾਵ ਪਾਣਾ ਸੀ, ਤਾਂ ਇਸ ਨੂੰ ਇਕ ਬਹੁਤ ਵੱਡੇ ਖਿੱਤੇ ਵਿਚ ਫੈਲਾ ਕੇ ਇਕ ਚੌੜੇਰੀ ਲਹਿਰ ਬਣਨ ਦੀ ਲੋੜ ਸੀ। ਖਡੂਰ ਸਾਹਿਬ ਗੋਇੰਦਵਾਲ ਅਤੇ ਅੰਮ੍ਰਿਤਸਰ ਵਰਗੇ ਕੇਂਦਰਾਂ ਦੀ ਸਥਾਪਨਾ ਸਿੱਖ ਧਰਮ ਦੇ ਵਿਕਾਸ ਦੀ ਲੜੀ ਵਿਚ ਕੜੀਆਂ ਹੀ ਸਨ। ਭਾਵੇਂ ਗੁਰੂ ਅਮਰਦਾਸ ਨੇ ਹਿੰਦੂਆਂ ਦੀਆਂ ਰਹੁ-ਰੀਤੀਆਂ ਤੋਂ ਵਖਰਿਆਂ ਕਰਕੇ ਸਿੱਖਾਂ ਨੂੰ ਇਕ ਪਛਾਣ ਦੇਣ ਦੀ ਕੋਸ਼ਿਸ਼ ਕੀਤੀ, ਪ੍ਰੰਤੂ ਇਹ

ਗੁਰੂ ਰਾਮਦਾਸ ਦੇ ਹਿੱਸੇ ਹੀ ਆਇਆ ਹੈ, ਜਿਨ੍ਹਾਂ ਨੇ ਇਸ ਭਾਈਚਾਰੇ ਨੂੰ ਇਬਾਦਤ ਅਤੇ ਵਪਾਰ ਦਾ ਇਕ ਕੇਂਦਰ ਦਿੱਤਾ। ਲੇਖਕ ਨੇ ਉਹਨਾਂ ਸਮਿਆਂ ਦੇ ਆਰਥਿਕ, ਸਮਾਜਕ, ਰਾਜਸੀ, ਸਭਿਆਚਾਰਕ ਅਤੇ ਧਾਰਮਕ ਪਿਛੋਕੜ ਨੂੰ ਵੀ ਬੜੇ ਸੁਚੱਜੇ ਢੰਗ ਨਾਲ ਵਿਸਥਾਰ ਰੂਪ ਵਿਚ ਵਰਣਨ ਕੀਤਾ ਹੈ। ਉਸ ਨੇ ਗੁਰੂ ਰਾਮਦਾਸ ਨੂੰ ਆਪਣੇ ਯੁੱਗ ਦੇ ਅਨੁਭਵੀ ਉਪਦੇਸ਼ਕ ਅਤੇ ਰਾਹਬਰ ਵਲੋਂ, ਉਹਨਾਂ ਦੇ ਕੰਮਾਂ ਨੂੰ ਉਜਾਗਰ ਕੀਤਾ ਹੈ।

ਡਾਕਟਰ ਮਨਸੁਖਾਨੀ ਨੇ ਗੁਰੂ ਰਾਮਦਾਸ ਦੇ ਜੀਵਨ ਦੀਆਂ ਘਟਨਾਵਾਂ ਨੂੰ ਇਤਿਹਾਸਕ ਕ੍ਰਮ ਅਨੁਸਾਰ ਬਿਆਨ ਕੀਤਾ ਹੈ। ਤੀਸਰੇ ਗੁਰੂ ਦੀ ਨਿੱਜੀ ਛਤਰ ਛਾਇਆ ਹੇਠ (1552 ਤੋਂ 1574) ਇੱਕ ਸਿੱਖ ਸੇਵਕ ਵਜੋਂ ਬਿਤਾਇਆ ਗਿਆ ਸਮਾਂ ਕਈ ਦਿਲਚਸਪ ਅਤੇ ਸਿਖਿਆਦਾਇਕ ਘਟਨਾਵਾਂ ਭਰਪੂਰ ਸਮਾਂ ਹੈ। ਗੁਰਿਆਈ ਦੀ ਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਗੁਰੂ ਜੀ ਨੇ ਸਿੱਖੀ ਜੀਵਨ ਦੇ ਕਈ ਗਾਡੀ ਰਾਹ ਨਿਰਧਾਰਤ ਕੀਤੇ ਹਨ। ਲੇਖਕ ਨੇ ਬੜੇ ਢੁਕਵੇਂ ਸਿਰਲੇਖਾਂ ਹੇਠ ਜਿਵੇਂ ਇਲਹਾਮੀ ਕਵਿਤਾ (ਬਾਣੀ), ਸਿੱਖੀ ਸੇਵਕੀ ਦੀ ਕਵਿਤਾ ਅਤੇ ਪ੍ਰਾਕਿਰਤਿਕ ਕਵਿਤਾ – ਗੁਰੂ ਜੀ ਦੀ ਬਾਣੀ ਦਾ ਬੜੀ ਡੂੰਘਾਈ ਨਾਲ ਅਧਿਐਨ ਕੀਤਾ ਹੈ। ਛੰਤ ਅਤੇ ਵਾਰਾਂ ਉਪਰ ਇਕ ਵੱਖਰਾ ਅਧਿਆਇ ਹੈ। ਸ਼ਾਸਤਰੀ ਸੰਗੀਤ ਵਾਲੇ ਬਣੇ ਪਿਛੋਕੜ ਨਾਲ, ਲੇਖਕ ਨੇ ਚੌਥੇ ਗੁਰੂ ਜੀ ਦੀ ਬਾਣੀ ਦੇ ਪਵਿੱਤਰ ਰਾਗਾਂ ਨਾਲ ਪੂਰਾ ਪੂਰਾ ਇਨਸਾਫ ਕੀਤਾ ਹੈ। ਉਸ ਨੇ ਇਹ ਦੱਸਿਆ ਹੈ ਕਿ ਗੁਰੂ ਸਾਹਿਬ ਵਿਚ ਲੁਕਿਆ ਇਕ ਕਵੀ ਅਤੇ ਗਾਇਕ ਕਿਵੇਂ ਕਰੰਗੜੀ ਪਾ ਕੇ ਨਾਲੋ ਨਾਲ ਚਲਦੇ ਹਨ।

'ਗੁਰੂ ਰਾਮਦਾਸ ਦਾ ਜੀਵਨ ਦਰਸ਼ਨ' ਵਾਲੇ ਅਧਿਆਇ ਵਿਚ ਨਾਮ-ਮਾਰਗ ਰਾਹੀਂ ਮੁਕਤੀ ਵਾਲੇ ਸਿੱਖੀ ਮਾਰਗ ਅਤੇ ਗੁਰੂ ਨਾਨਕ ਦੇ ਸੰਦੇਸ਼ ਦੀ ਨਿਰੰਤਰਤਾ ਨੂੰ ਦਰਸਾਇਆ ਗਿਆ ਹੈ।ਗੁਰੂ ਜੀਵਨ ਦੀ ਮੰਜ਼ਲ ਤਾਈਂ ਪਹੁੰਚਣ ਵਿਚ ਸਾਧ ਸੰਗਤ ਅਤੇ ਸਦਾਚਾਰ ਦੀ ਵਿਸ਼ੇਸ਼ਤਾ ਨੂੰ ਗੁਰੂ ਜੀ ਦੀ ਬਾਣੀ ਦੀਆਂ ਢੁਕਵੀਆਂ ਟੂਕਾਂ ਦੇ ਦੇ ਕੇ ਸਿੱਧ ਕਰ ਵਿਖਾਇਆ ਹੈ। ਇਸੇ ਤਰ੍ਹਾਂ ਹੀ ਗੁਰੂ ਰਾਮਦਾਸ ਦੇ ਰਾਜ ਯੋਗ, ਸੰਸਾਰਕ ਜੀਵਨ ਅਤੇ ਮਾਇਆ ਦੇ ਵਿਚ ਵਿਚਰਦਿਆਂ ਹੋਇਆ ਨਿਰਲੇਪ ਰਹਿਣ ਵਾਲੇ ਸਿੱਖੀ ਆਦਰਸ਼ ਨੂੰ ਬੜੀ ਸਪਸ਼ਟਤਾ ਨਾਲ ਗੁਰੂ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਰਾਹੀਂ ਦ੍ਰਿੜ੍ਹ ਕਰਕੇ ਵਿਖਾਇਆ ਗਿਆ ਹੈ। ਚੌਥੇ ਗੁਰੂ ਦੀ ਸ਼ਖਸੀਅਤ ਨੂੰ ਉਜਾਗਰ ਕਰਨ ਵਾਲੀ ਵਰਤੀ ਗਈ ਸਮਗਰੀ ਬਹੁਤ ਹੀ ਦਿਲਚਸਪ ਅਤੇ ਅਰਥ-ਭਰਪੂਰ ਹੈ। ਲੇਖਕ ਨੇ ਇਹ ਦੱਸਿਆ ਹੈ ਕਿ ਕਿਵੇਂ ਨਿਮਰਤਾ, ਦਿਆਲਤਾ ਅਤੇ ਭਗਤੀ ਰਾਹੀਂ ਗੁਰੂ ਜੀ ਨੇ ਮਿਸਾਲ ਕਾਇਮ ਕਰ ਦਿੱਤੀ ਸੀ, ਜਿਸ ਉਪਰ ਸਾਰੇ ਸਿੱਖ ਚਲ ਸਕਦੇ ਹਨ।

ਬਿਲਾਸ਼ੱਕ, ਸਿੱਖ ਧਰਮ ਦੇ ਵਿਕਾਸ ਪ੍ਰਤੀ ਗੁਰੂ ਰਾਮਦਾਸ ਦੀ ਦੇਣ ਬਹੁਤ ਹੀ ਵਡੱਮੁਲੀ ਹੈ। ਸਿੱਖੀ ਦੀਆਂ ਪੰਜਾਬ ਵਿਚ ਲੀਹਾਂ ਪੱਕੀਆਂ ਕਰਨ ਲਈ, ਅੰਮ੍ਰਿਤਸਰ ਨਗਰ ਦੀ ਬੁਨਿਆਦ ਰਖਣੀ ਇਕ ਠੋਸ ਅਤੇ ਦੂਰ-ਦਰਸ਼ੀ ਕਦਮ ਸੀ। ਸਿੱਖੀ ਦੀ ਪੂਜਾ ਅਰਚਨਾ ਹਿਤ ਸਭਿਆਚਾਰ ਅਤੇ ਵਪਾਰ ਦੇ ਕੇਂਦਰ ਵਜੋਂ ਇਸ ਨਾਜ਼ਕ ਸਥਾਨ ਦੀ ਚੋਣ ਕਰਨੀ, ਬਾਅਦ ਦੇ ਇਤਿਹਾਸ ਨੇ ਕਾਫੀ ਹਦ ਤੱਕ, ਜਾਇਜ਼ ਸਾਬਤ ਕਰ ਵਿਖਾਈ ਹੈ। ਅੰਮ੍ਰਿਤਸਰ ਨੇ ਭਗਤੀ ਅਤੇ ਸ਼ਕਤੀ ਦੇ ਗੁਣਾਂ ਨੂੰ ਧਾਰਨ ਕਰਕੇ ਅੱਗੇ ਵਧਾਇਆ ਹੈ, ਅਤੇ ਮੁਸ਼ਕਲਾਂ

ਤੇ ਸੰਕਟ ਦੇ ਦਿਨਾਂ ਵਿਚ, ਜਿਨ੍ਹਾਂ ਨਾਲ ਸਿੱਖਾਂ ਨੂੰ ਅਠਾਰਵੀਂ ਤੇ ਉਨੀਵੀਂ ਸਦੀ ਵਿਚ ਦੋ ਚਾਰ ਹੋਣਾ ਪਿਆ, ਇਸ ਸਥਾਨ ਨੇ ਇਕ ਕੇਂਦਰ-ਬਿੰਦੂ ਅਤੇ ਆਪਣੀ ਸ਼ਕਤੀ ਨੂੰ ਕੇਂਦ੍ਰਿਤ ਕਰਨ ਵਾਲੇ ਸਥਾਨ ਵਜੋਂ ਭੂਮਿਕਾ ਨਿਭਾਈ ਹੈ। ਸਮਾਜਕ, ਆਰਥਿਕ ਅਤੇ ਧਾਰਮਕ ਪਖੋਂ ਅੰਮ੍ਰਿਤਸਰ ਜਿਵੇਂ ਇਕ ਕੇਂਦਰੀ ਸਥਾਨ ਬਣਿਆ ਹੋਇਆ ਹੈ, ਉਸ ਦੀ ਪ੍ਰੋੜ੍ਹਤਾ ਸਿੱਖ ਇਤਿਹਾਸ ਦੇ ਵਹਿਣਾਂ ਰਾਹੀਂ ਹੋ ਚੁੱਕੀ ਹੈ।

ਚੌਥੇ ਗੁਰੂ ਦੇ ਜੀਵਨ ਅਤੇ ਉਹਨਾਂ ਦੀ ਬਾਣੀ ਦੇ ਇਸ ਕਠਿਨ ਅਤੇ ਜ਼ਿੰਮੇਵਾਰਾਨਾ ਅਧਿਐਨ ਦਾ ਕੰਮ ਕਰਨ ਤੇ ਮੈਂ ਡਾਕਟਰ ਗੋਬਿੰਦ ਸਿੰਘ ਮਨਸੁਖਾਨੀ ਨੂੰ ਮੁਬਾਰਕਬਾਦ ਦੇਂਦਾ ਹਾਂ। ਭਾਸ਼ਾ ਉਪਰ ਉਸ ਦੇ ਕਾਬੂ ਅਤੇ ਉਸ ਦੀ ਵਿਦਵਤਾ ਪੂਰਨ ਦ੍ਰਿਸ਼ਟੀ ਨੇ ਇਸ ਕਾਰਜ ਨੂੰ ਨਾ ਕੇਵਲ ਖੋਜ ਦੀ ਇਕ ਚੰਗੀ ਸਮੱਗਰੀ ਹੀ ਬਣਾ ਦਿੱਤਾ ਹੈ, ਸਗੋਂ ਇਸ ਨੂੰ ਪੜ੍ਹ ਕੇ ਵੀ ਆਨੰਦ ਆਉਂਦਾ ਹੈ। ਇਸ ਤੋਂ ਛੁਟ, ਗੁਰਬਾਣੀ ਦੇ ਉਸ ਦੇ ਗਿਆਨ ਅਤੇ ਆਦਿ ਗ੍ਰੰਥ ਵਿਚੋਂ ਥਾਂ ਪਰ ਥਾਂ ਢੁਕਵੇਂ ਪ੍ਰਮਾਣ ਦੇਣ ਨਾਲ ਇਹ ਰਚਨਾ ਬੁਧੀਜੀਵੀਆਂ ਲਈ ਵਧੇਰੇ ਪ੍ਰਮਾਣੀਕ ਅਤੇ ਮੁੱਲਵਾਨ ਬਣ ਗਈ ਹੈ। ਲੇਖਕ ਦੀ ਸ਼ੈਲੀ ਬੜੀ ਸਪੱਸ਼ਟ, ਸੰਵੇਦਨਸ਼ੀਲ ਅਤੇ ਤਕਨੀਕੀ ਬਣਤਰਾਂ ਤੋਂ ਮੁਕਤ ਹੈ। ਮੈਨੂੰ ਯਕੀਨ ਹੈ ਕਿ ਸਿੱਖੀ ਦੇ ਭਵਨ ਦੀ ਉਸਾਰੀ ਵਿਚ ਗੁਰੂ ਰਾਮਦਾਸ ਜੀ ਦਾ ਯੋਗਦਾਨ ਜਾਣਨ ਵਾਲੇ ਜਗਿਆਸੂਆਂ ਲਈ ਇਹ ਪੁਸਤਕ ਬਹੁਤ ਹੀ ਲਾਭਕਾਰੀ ਸਿੱਧ ਹੋਵੇਗੀ।

ਹੁਕਮ ਸਿੰਘ

ਅਪ੍ਰੈਲ, 1979

ਸਾਬਕਾ ਸਪੀਕਰ, ਲੋਕ ਸਭਾ

ਕਾਂਡ – 1

# ਸਮਾਂ

### *ਰਾਜਸੀ ਪਿਛੋਕੜ*

ਭਾਵੇਂ ਗੁਰੂ ਰਾਮਦਾਸ ਜੀ ਦਾ ਸਮਾਂ 1534 ਤੋਂ 1581 ਤੱਕ ਦਾ ਹੈ, ਪ੍ਰੰਤੂ ਫਿਰ ਵੀ ਸੋਹਲਵੀਂ ਸਦੀ ਦੇ ਵੀਹਵਿਆਂ ਵੱਲ ਝਾਤ ਮਾਰਨੀ ਉਚਿਤ ਹੋਵੇਗੀ, ਜਦੋਂ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਹਾਲੇ ਕਰਤਾਰਪੁਰ ਵਿਖੇ ਨਾਮ ਜਪਾ ਰਹੇ ਸਨ। ਯਾਦ ਰਹੇ ਕਿ ਗੁਰੂ ਰਾਮਦਾਸ ਜੀ ਗੁਰੂ ਨਾਨਕ ਦੇ ਸਮਕਾਲੀ ਸਨ ਜੋ 1539 ਵਿਚ ਜੋਤੀ ਜੋਤਿ ਸਮਾਏ ਸਨ। ਜੇਕਰ ਅਸੀਂ ਭਾਰਤ ਦੇ ਇਤਿਹਾਸ ਉਪਰ ਇਕ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਬਾਬਰ ਨੇ ਪਾਣੀਪਤ ਦੀ ਲੜਾਈ ਵਿਚ ਇਬਰਾਹੀਮ ਲੋਧੀ ਨੂੰ ਸ਼ਿਕਸਤ ਦੇ ਕੇ ਅਪ੍ਰੈਲ, 1526 ਵਿਚ ਦਿੱਲੀ ਦਾ ਤਖਤ ਸੰਭਾਲਿਆ। ਪੰਜਾਬ ਉਪਰ ਇਸ ਤੋਂ ਪਹਿਲਾਂ ਉਸ ਨੇ ਕਈ ਹੱਲੇ ਬੋਲ ਕੇ ਬਹੁਤ ਤਬਾਹੀ ਮਚਾ ਦਿੱਤੀ ਸੀ। ਗੁਰੂ ਨਾਨਕ ਨੇ 1521 ਵਿਚ ਸੈਦਪੁਰ ਵਿਖੇ ਹੋਈ ਲੁੱਟਮਾਰ[1] ਤੇ ਕਤਲੋਗਾਰਤ ਦਾ ਅੱਖੀਂ ਡਿੱਠਾ ਹਾਲ ਇਉਂ ਬਿਆਨ ਕੀਤਾ ਹੈ :

*ਏਤੀ ਮਾਰ ਪਈ ਕੁਰਲਾਣੇ*
*ਤੈਂ ਕੀ ਦਰਦ ਨ ਆਇਆ॥*[2]

ਬਾਬਰ ਦੇ ਚਾਰ ਸਾਲਾਂ ਦੇ ਰਾਜ ਦੇ ਦੌਰਾਨ (1526 ਤੋਂ 1530) ਉਸ ਨੇ ਕਈ ਇਲਾਕੇ ਫਤਿਹ ਕੀਤੇ ਤੇ ਆਪਣੀ ਤਾਕਤ ਨੂੰ ਸੰਗਠਿਤ ਕੀਤਾ। ਬਾਬਰ ਦੇ ਦਰਬਾਰ ਦਾ ਆਚਾਰਕ ਜੀਵਨ ਬਿਲਕੁਲ ਬਦੇਸ਼ੀ ਰੰਗਤ ਦਾ ਸੀ ਤਾਂ ਜੋ ਇਹ ਹਿੰਦੁਸਤਾਨੀ ਜੀਵਨ ਤੋਂ ਬਿਲਕੁਲ ਹੀ ਵੱਖਰੀ ਭਾਂਤ ਦਾ ਬਣਿਆ ਰਹੇ।[3]

ਸਾਲ 1530 ਵਿਚ ਉਤਰੀ ਹਿੰਦੁਸਤਾਨ ਦੇ ਮੁਗਲ ਬਾਦਸ਼ਾਹ ਵਜੋਂ ਬਾਬਰ ਤੋਂ ਮਗਰੋਂ ਹਮਾਯੂੰ ਤਖਤ ਤੇ ਬੈਠਾ ਅਤੇ ਉਸ ਮਗਰੋਂ ਹਾਲਾਤ ਬਿਲਕੁਲ ਹੀ ਅਸਥਾਈ ਹੋ ਗਏ ਸਨ, ਕਿਉਂਕਿ ਉਹ ਇਕ ਬਹੁਤ ਕਮਜ਼ੋਰ ਬਾਦਸ਼ਾਹ ਸੀ। ਉਸ ਨੇ ਪੰਜਾਬ ਨੂੰ ਆਪਣੇ ਭਰਾ ਕਾਮਰਾਨ ਨੂੰ ਸੌਂਪਣ ਦੀ ਗਲਤੀ ਕੀਤੀ, ਜਿਸ ਦੀ ਵਫਾਦਾਰੀ ਹੀ ਸ਼ੱਕੀ ਸੀ। ਜੇਕਰ ਉਹ ਪੰਜਾਬ ਨੂੰ ਸਿੱਧਾ ਆਪਣੇ ਸ਼ਾਸਨ ਥੱਲੇ ਹੀ ਰਖਦਾ ਤਾਂ ਉਹ ਇਕ ਮਜ਼ਬੂਤ ਅਤੇ ਤਕੜੀ ਫੌਜ ਕਾਇਮ ਕਰਕੇ ਦੁਸ਼ਮਣਾਂ ਦਾ ਮੁਕਾਬਲਾ ਕਰ ਸਕਦਾ ਸੀ। 1531 ਤੋਂ 1560 ਦੇ ਤਿੰਨਾਂ ਦਹਾਕਿਆਂ ਦੌਰਾਨ ਪੰਜਾਬ ਦੀ ਹਾਲਤ ਬੜੀ ਅਫਰਾਤਫਰੀ ਅਤੇ ਖੂਨ ਖਰਾਬੇ ਨਾਲ ਭਰੀ ਹੋਈ ਸੀ। ਅਫਗਾਨੀ ਨੇਤਾ ਅਤੇ ਇੱਕ ਦਲੇਰ ਜੰਗਜੂ ਸ਼ੇਰਸ਼ਾਹ ਸੂਰੀ ਨੇ ਕਈ ਸਿਆਸੀ ਖਤਰੇ ਮੁੱਲ ਲੈ ਕੇ 1540 ਵਿਚ ਹਮਾਯੂੰ ਨੂੰ ਹਰਾ ਦਿੱਤਾ, ਜਿਸ ਦੇ ਸਿੱਟੇ ਵਜੋਂ ਹਮਾਯੂੰ ਮਜਬੂਰ ਹੋ ਕੇ ਪੰਜਾਬ ਵੱਲ ਦੌੜ ਗਿਆ। ਉਹ ਖਡੂਰ ਸਾਹਿਬ ਵਿਖੇ ਗੁਰੂ ਅੰਗਦ ਦੇਵ ਜੀ ਨੂੰ ਮਿਲਿਆ।

ਕਿਹਾ ਜਾਂਦਾ ਹੈ ਕਿ ਉਸ ਵੇਲੇ ਗੁਰੂ ਸਾਹਿਬ ਦੇ ਦਰਬਾਰ ਵਿਚ ਸੰਗਤ ਜੁੜੀ ਹੋਈ ਸੀ ਅਤੇ ਜਿਸ ਨੂੰ ਵੇਖ ਕੇ ਹਮਾਯੂੰ ਨੇ ਗੁੱਸੇ 'ਚ ਆ ਕੇ ਆਪਣੀ ਤਲਵਾਰ ਮਿਆਨ ਵਿਚੋਂ ਕੱਢ ਲਈ।

ਗੁਰੂ ਅੰਗਦ ਦੇਵ ਜੀ ਨੇ ਉਸ ਦੀ ਇਸ ਵਧੀਕੀ ਉਪਰ ਉਸ ਨੂੰ ਸ਼ਰਮਿੰਦਿਆਂ ਕੀਤਾ। ਹਮਾਯੂੰ ਨੂੰ ਆਪਣੀ ਗਲਤੀ ਤੇ ਅਫਸੋਸ ਹੋਇਆ ਜਿਸ ਕਾਰਨ ਗੁਰੂ ਜੀ ਨੇ ਉਸ ਨੂੰ ਮਾਫ ਕਰ ਦਿੱਤਾ।[4]

ਸਾਲ 1545 ਵਿੱਚ ਆਪਣੀ ਮੌਤ ਤਕ, ਸ਼ੇਰਸ਼ਾਹ ਸੂਰੀ ਦਾ ਰਾਜ ਮੁਕਾਬਲਤਨ ਸ਼ਾਂਤੀ ਪੂਰਨ ਸੀ। ਉਸ ਮਗਰੋਂ ਉਸ ਦਾ ਪੁੱਤਰ ਇਸਲਾਮ ਸ਼ਾਹ ਤਖਤ ਤੇ ਬੈਠਾ। ਉਹ ਇਕ ਕਮਜ਼ੋਰ ਹੁਕਮਰਾਨ ਸੀ। ਉਸ ਨੇ ਪੰਜਾਬ ਦੇ ਗਵਰਨਰ ਖਵਾਸ ਖਾਂ ਨੂੰ ਬਰਖਾਸਤ ਕਰਕੇ ਉਸ ਦੀ ਥਾਂ ਹੈਵਤ ਖਾਂ ਨਿਆਜ਼ੀ ਨੂੰ ਨਿਯੁਕਤ ਕੀਤਾ। ਉਸ ਨੇ ਸੱਯਦ ਖਾਂ ਨਿਆਜ਼ੀ ਨੂੰ ਵੀ ਫੌਜ ਦੇ ਕਮਾਂਡਰ ਦੀ ਪਦਵੀ ਤੋਂ ਲਾਹ ਦਿੱਤਾ। ਇਸ ਦੇ ਨਤੀਜੇ ਵਜੋਂ ਸੂਰੀ ਪਠਾਣਾਂ ਅਤੇ ਨਿਆਜ਼ੀ ਪਠਾਣਾਂ ਵਿਚਕਾਰ ਤਲਖੀ ਪੈਦਾ ਹੋ ਗਈ, ਜਿਸ ਕਾਰਨ ਪੰਜਾਬ ਵਿਚ ਤਾਕਤ ਨੂੰ ਹਥਿਆਉਣ ਦੀ ਲੜਾਈ ਦਾ ਰਾਹ ਪੱਧਰਾ ਹੋ ਗਿਆ। ਇਸਲਾਮ ਸ਼ਾਹ ਦੀ ਮੌਤ ਮਗਰੋਂ ਸਿਕੰਦਰ ਸੂਰੀ ਨੇ ਉਤਰੀ ਭਾਰਤ ਉਪਰ ਰਾਜ ਕੀਤਾ। ਪੰਜਾਬ ਵਿਚ ਗੜਬੜ ਵਾਲੀ ਹਾਲਤ ਦਾ ਫਾਇਦਾ ਉਠਾਉਂਦਿਆਂ ਹੋਇਆਂ ਹਮਾਯੂੰ, ਫਾਰਸ ਤੋਂ ਫੌਜਾਂ ਭਰਤੀ ਕਰਕੇ ਲਿਆਇਆ ਅਤੇ ਕਾਬਲ ਤੇ ਕੰਧਾਰ ਨੂੰ ਫਤਿਹ ਕਰਦਾ ਹੋਇਆ ਹਿੰਦੁਸਤਾਨ ਵਾਪਸ ਆ ਗਿਆ। ਉਸ ਨੇ ਸਿਕੰਦਰ ਸੂਰੀ ਨੂੰ 1555 ਵਿਚ ਸਰਹਿੰਦ ਦੀ ਲੜਾਈ ਵਿਚ ਸ਼ਿਕਸਤ ਦੇ ਕੇ ਪੰਜਾਬ ਨੂੰ ਆਪਣੇ ਰਾਜ ਨਾਲ ਮਿਲਾ ਲਿਆ। ਬਦਕਿਸਮਤੀ ਨਾਲ 1556 ਦੇ ਸ਼ੁਰੂ ਵਿਚ ਉਸ ਦੀ ਮੌਤ ਹੋ ਗਈ ਅਤੇ ਉਦੋਂ ਉਸ ਦੇ 14 ਸਾਲਾਂ ਪੁੱਤਰ ਅਕਬਰ ਨੂੰ ਗੜਬੜ ਵਾਲੇ ਇਲਾਕੇ ਪੰਜਾਬ ਉਪਰ ਆਪਣਾ ਹੱਕ ਜਤਾਉਣ ਦਾ ਮੌਕਾ ਮਿਲ ਗਿਆ। ਅਕਬਰ ਦੀ ਤਾਜਪੋਸ਼ੀ 1556 ਵਿਚ ਕਲਾਨੌਰ ਜ਼ਿਲਾ ਗੁਰਦਾਸਪੁਰ ਵਿਚ ਹੋਈ। ਇਕ ਨਾਬਾਲਗ ਹੋਣ ਦੀ ਸੂਰਤ ਵਿਚ ਉਹ ਆਪਣੇ ਆਪ ਬਹੁਤ ਕੁਝ ਨਾ ਕਰ ਸਕਿਆ। ਉਸ ਦੇ ਸ਼ਾਹੀ ਪ੍ਰਤੀਨਿਧ ਬੈਰਮਖਾਂ ਨੇ ਅਕਬਰ ਦੇ ਦੁਸ਼ਮਣਾਂ ਦਾ ਟਾਕਰਾ ਕੀਤਾ। ਮਈ 1557 ਵਿਚ ਸਿਕੰਦਰ ਸੂਰੀ ਨੇ ਫਿਰ ਬਗਾਵਤ ਕਰ ਦਿੱਤੀ। ਪਰ ਉਹ ਮੁਗਲ ਫੌਜਾਂ ਦੇ ਹਥੋਂ ਹਾਰ ਗਿਆ। ਬੈਰਮ ਖਾਂ ਨੇ ਪੰਜਾਬ ਦੇ ਗਵਰਨਰ ਹੁਸੈਨ ਖਾਂ ਨਾਲ ਸਾਜ਼ਬਾਜ਼ ਕਰ ਲਈ, ਪ੍ਰੰਤੂ ਅਕਬਰ ਨੇ ਉਨ੍ਹਾਂ ਦੀ ਬਗਾਵਤ ਨੂੰ ਵੀ ਦਬਾ ਦਿੱਤਾ। ਕੁਝ ਚਿਰ ਲਈ ਸ਼ਮਸਦੀਨ ਪੰਜਾਬ ਦਾ ਗਵਰਨਰ ਬਣਿਆ। ਉਸ ਮਗਰੋਂ ਨਵੰਬਰ 1561[5] ਵਿਚ ਮੁਹੰਮਦ ਖਾਂ ਕਲਾਂ ਗਵਰਨਰ ਬਣਿਆ, ਜਿਸ ਨੇ ਆਦਮ ਖਾਂ ਵਰਗੇ ਅਕਬਰ ਦੇ ਦੁਸ਼ਮਣਾਂ ਨੂੰ ਹਰਾ ਦਿੱਤਾ। ਸਮਿਥ ਦੇ ਕਥਨ ਅਨੁਸਾਰ ਅਕਬਰ ਫਰਵਰੀ 1567 ਵਿਚ ਆਪਣੇ ਭਰਾ ਮਿਰਜ਼ਾ ਦੀ ਬਗਾਵਤ ਨੂੰ ਦਬਾਉਣ ਲਈ ਲਾਹੌਰ ਆਇਆ। ਪੰਜਾਬ ਦੇ ਗਵਰਨਰ ਹੁਸੈਨ ਕੁਲੀ ਖਾਂ ਨੇ 1568 ਤੋਂ ਮਗਰੋਂ ਹੋਰ ਇਲਾਕਿਆਂ ਨੂੰ ਫਤਿਹ ਕਰਕੇ ਪੰਜਾਬ ਦੀਆਂ ਹੱਦਾਂ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਇਸ ਤੋਂ ਮਗਰੋਂ 1575 ਵਿਚ ਬਣੇ ਗਵਰਨਰ ਕੁਲੀ ਖਾਂ_ਹਿਰਮ ਦਾ ਸ਼ਾਸਨ ਉਸ ਦੇ ਭ੍ਰਿਸ਼ਟਾਚਾਰ ਦੇ ਕਾਰਨ ਠੀਕ ਨਾ ਚਲ ਸਕਿਆ, ਜਿਸ ਨੂੰ 1578 ਵਿਚ ਅਕਬਰ ਨੇ ਵਾਪਸ ਬੁਲਾ ਲਿਆ। ਉਸ ਤੋਂ ਮਗਰੋਂ ਸਈਅਦ ਖਾਂ ਨੇ 1585 ਤੱਕ ਪੰਜਾਬ ਦਾ ਸ਼ਾਸਨ ਸੰਭਾਲਿਆ। ਅਕਬਰ ਆਪਣੇ ਭਰਾ ਮਿਰਜ਼ਾ ਦੇ ਵਿਰੁੱਧ ਫੌਜੀ ਕਾਰਵਾਈ ਕਰਨ ਲਈ ਪੰਜਾਬ ਆਇਆ, ਜਿਸ ਵਿਚ ਉਸ ਨੇ ਆਪਣੇ ਭਰਾ ਨੂੰ ਹਰਾ ਦਿੱਤਾ।

ਸਮਰਾਟ ਅਕਬਰ ਨੇ ਆਪਣੀ ਰਾਜਧਾਨੀ 1585 ਤੋਂ 1598 ਤੱਕ ਲਾਹੌਰ ਲੈ ਆਂਦੀ ਤਾਂ ਜੋ ਪਹਾੜੀ ਕਬੀਲਿਆਂ ਤੇ ਹੋਰ ਦੂਜੇ ਬੇਕਾਬੂ ਫਿਰਕਿਆਂ ਨੂੰ ਦਬਾਇਆ ਜਾ ਸਕੇ।

ਮੁਗਲ ਬਾਦਸ਼ਾਹਾਂ ਨੇ ਰਾਜਸੀ ਅਤੇ ਆਰਥਿਕ ਪਖੋਂ ਪੰਜਾਬ ਨੂੰ ਬਹੁਤ ਮਹੱਤਤਾ ਦਿੱਤੀ। ਪਹਿਲਾ, ਇਹ ਸੂਬਾ ਉੱਤਰ – ਪੱਛਮ ਕਸ਼ਮੀਰ, ਕਾਬਲ ਅਤੇ ਫਾਰਸ – ਦਾ ਪ੍ਰਵੇਸ਼-ਦਵਾਰ ਸੀ। ਆਪਣੀ ਭੂਗੋਲਿਕ ਸਥਿਤੀ ਕਰਕੇ ਵੀ ਪੰਜਾਬ ਦੀ ਖਾਸ ਵਿਸ਼ੇਸ਼ਤਾ ਹੈ। ਏਸੇ ਰਾਹੀਂ ਕਸ਼ਮੀਰ ਦੀਂ ਰੌਮਾਂਟਿਕ ਘਾਟੀ ਨੂੰ ਰਸਤਾ ਜਾਂਦਾ ਹੈ, ਜਿਥੇ ਹੁਕਰਮਾਨ ਆਮ ਤੌਰ ਤੇ ਗਰਮੀਆਂ ਦੀ ਰੁੱਤ ਕਟਣ ਜਾਂਦੇ। ਦੂਜੇ, ਪੰਜਾਬ ਦੀ ਰਿਸ਼ਟਪੁਸ਼ਟ ਜੱਟ ਵਸੋਂ ਕਰਕੇ ਇਥੋਂ ਫੌਜੀ ਜਵਾਨ ਮਿਲ ਜਾਂਦੇ ਸਨ, ਜਿਸ ਕਰਕੇ ਇਸ ਸੂਬੇ ਨੂੰ ਦੇਸ਼ ਦੀ ਖੜਗ ਭੁਜਾ ਕਿਹਾ ਜਾਂਦਾ। ਤੀਸਰਾ, ਇਸ ਦੀ ਜ਼ਰਾਇਤੀ ਪੈਦਾਵਾਰ, ਖਣਿਜ ਦੌਲਤ ਅਤੇ ਆਮ ਖੁਸ਼ਹਾਲੀ ਕਾਰਨ ਉਨ੍ਹਾਂ ਨੂੰ ਮੁਲਕ ਦੇ ਬਾਕੀ ਹਿੱਸਿਆਂ ਨੂੰ ਮਦਦ ਪਹੁੰਚਾਣ ਲਈ ਇਥੋਂ ਆਰਥਿਕ ਸ਼ਕਤੀ ਪ੍ਰਾਪਤ ਹੁੰਦੀ ਸੀ।

ਅਕਬਰ ਦੇ ਰਾਜ ਥੱਲੇ 16ਵੀਂ ਸਦੀ ਦਾ ਆਖਰੀ ਚੌਥਾਈ ਸਮਾਂ ਰਾਜਨੀਤਿਕ ਪਖੋਂ ਬੜਾ ਟਿਕਾਉ ਪੂਰਨ ਸੀ। ਗੁਰੂ ਸਾਹਿਬਾਂ ਅਤੇ ਸ਼ਹਿਨਸ਼ਾਹ ਅਕਬਰ ਦਰਮਿਆਨ ਸਬੰਧ ਵੀ ਬੜੇ ਖੁਸ਼ਗੁਆਰ ਰਹੇ। ਅਕਬਰ ਇਕ ਖੁਲ੍ਹ-ਦਿਲਾ ਬਾਦਸ਼ਾਹ ਸੀ ਜਿਸ ਨੇ ਦੂਜਿਆਂ ਧਰਮਾਂ ਦੇ ਪੀਰਾਂ ਫਕੀਰਾਂ ਤੇ ਸੰਤਾਂ ਮਹਾਤਮਾਵਾਂ ਦੀ ਬਹੁਤ ਇੱਜ਼ਤ ਕੀਤੀ। ਕਿਹਾ ਜਾਂਦਾ ਹੈ ਕਿ ਉਸ ਨੇ ਗੋਇੰਦਵਾਲ ਵਿਖੇ ਲੰਗਰ ਚਲਾਉਣ ਲਈ ਗੁਰੂ ਅਮਰਦਾਸ ਨੂੰ ਜ਼ਮੀਨ ਦੀ ਪੇਸ਼ਕਸ਼ ਕੀਤੀ। ਸ਼ਾਇਦ ਇਹ ਗੱਲ 1571 ਦੀ ਹੈ।[6] ਗੁਰੂ ਸਾਹਿਬ ਨੇ ਅਕਬਰ ਦੀ ਇਹ ਪੇਸ਼ਕਸ਼ ਕਬੂਲ ਨਹੀਂ ਕੀਤੀ। ਇਹ ਕਹਿਣਾ ਮੁਸ਼ਕਲ ਹੈ ਕਿ ਕੀ ਬੀਬੀ ਭਾਨੀ ਨੇ ਝਬਾਲ ਵਿਖੇ ਜ਼ਮੀਨ ਦੀ ਪੇਸ਼ਕਸ਼ ਮਨਜ਼ੂਰ ਕਰ ਲਈ ਸੀ–ਇਹ ਉਸ ਥਾਂ ਤੋਂ ਵੱਖ ਹੈ ਜਿਥੇ ਰਾਮਦਾਸਪੁਰ ਦੀ ਸਥਾਪਨਾ ਹੋਈ। ਇਸੇ ਤਰ੍ਹਾਂ ਹੀ, ਬਾਦਸ਼ਾਹ ਅਕਬਰ ਨੇ ਉਨ੍ਹਾਂ ਹਿੰਦੂ ਖਤਰੀਆਂ ਅਤੇ ਬ੍ਰਾਹਮਣਾਂ ਦੀ ਦਰਖਾਸ਼ਤ ਵੀ ਰੱਦ ਕਰ ਦਿੱਤੀ ਜਿਨ੍ਹਾਂ ਨੇ ਇਹ ਸ਼ਿਕਾਇਤ ਕੀਤੀ ਸੀ ਕਿ ਲੰਗਰ ਕਰਕੇ ਅਤੇ ਗੁਰੂ ਵਲੋਂ ਜਾਤ ਪਾਤ ਵਿਰੁੱਧ ਚਲਾਈਆਂ ਰਹੁ-ਰੀਤੀਆਂ ਕਰਕੇ ਹਿੰਦੂ ਧਰਮ ਨੂੰ ਖਤਰਾ ਪਹੁੰਚ ਰਿਹਾ ਹੈ। ਅੱਡੋ-ਅੱਡ ਧਰਮਾਂ ਵਿਚ ਬਾਦਸ਼ਾਹ ਦੀ ਦਿਲਚਸਪੀ ਅਤੇ ਵਖੋ-ਵੱਖ ਵਿਸ਼ਵਾਸਾਂ ਵਾਲੇ ਧਰਮੀ ਬੰਦਿਆਂ ਲਈ ਉਸ ਵਲੋਂ ਕੀਤੇ ਜਾਂਦੇ ਸਨਮਾਨ ਨੇ ਉਸ ਨੂੰ ਸਿੱਖ ਗੁਰੂਆਂ ਦੇ ਮਿਸ਼ਨ ਨੂੰ ਸਮਝਣ ਵਿਚ ਮਦਦ ਕੀਤੀ ਅਤੇ ਫਲਸਰੂਪ ਉਸ ਨੇ ਗੁਰੂ ਸਾਹਿਬਾਂ ਵਲੋਂ ਕੀਤੇ ਜਾਂਦੇ ਕੰਮਾਂ ਪ੍ਰਤੀ ਆਪਣੀ ਸ਼ਰਧਾ ਤੇ ਪ੍ਰਸੰਸਾ ਪ੍ਰਗਟਾਉਣ ਦਾ ਯਤਨ ਕੀਤਾ।

ਇਸ ਕਾਲ ਨੇ ਸਿੱਖ-ਧਰਮ ਨੂੰ ਹੋਰ ਤਕੜਿਆਂ ਕਰਨ ਵਿਚ ਮਦਦ ਦਿੱਤੀ, ਜਿਸ ਦੁਆਰਾ ਗੁਰੂ ਰਾਮਦਾਸ ਜੀ ਨੂੰ ਮਸੰਦ ਪ੍ਰਣਾਲੀ ਦਾ ਸੰਗਠਨ ਕਰਨ ਅਤੇ ਸਮਾਜਕ ਤੇ ਧਾਰਮਕ ਸੁਧਾਰ ਜਿਹਾ ਕਿ ਅਨੰਦ ਕਾਰਜ ਅਤੇ ਸਿਖਾਂ ਲਈ ਸਸਕਾਰ ਦੀਆਂ ਰਸਮਾਂ ਨੂੰ ਲਾਗੂ ਕਰਨ ਵਿਚ ਮਦਦ ਮਿਲੀ। ਇਨ੍ਹਾਂ ਰਸਮਾਂ ਨੇ ਵੇਦਕ ਅਤੇ ਬ੍ਰਾਹਮਣੀ ਰਸਮਾਂ ਦੀ ਥਾਂ ਬੜੀ ਸੁਹਣੀ ਤਰ੍ਹਾਂ ਮਲ ਲਈ। ਅਕਬਰ ਦੀ ਰਾਜਸੀ ਤੀਖਣ ਬੁੱਧੀ ਅਤੇ ਦੂਰ-ਅੰਦੇਸ਼ੀ ਨੇ ਉਸ ਨੂੰ ਚੰਗੇ ਚੰਗੇ ਪ੍ਰਸ਼ਾਸਕ ਚੁਣਨ ਵਿਚ ਮਦਦ ਦਿੱਤੀ। ਵਧੇਰੇ ਕਰਕੇ ਉਹ ਵਿਦੇਸ਼ੀ ਜਨਮ ਵਾਲੇ ਅਫਸਰਾਂ ਉਪਰ ਵਿਸ਼ਵਾਸ ਰੱਖਦਾ, ਭਾਵੇਂ ਕਿ ਕੁਝ ਪਦਵੀਆਂ ਭਾਰਤੀ ਮੁਸਲਮਾਨਾਂ ਤੇ ਹਿੰਦੂਆਂ ਨੂੰ ਵੀ ਦਿੱਤੀਆਂ ਗਈਆਂ ਸਨ। ਵਿਦੇਸ਼ੀ ਵਿਅਕਤੀਆਂ ਉਪਰ ਵਿਸ਼ਵਾਸ ਕਰਨ

ਨਾਲ ਅਤੇ ਉਨ੍ਹਾਂ ਦੀਆਂ ਉਚੇਰੀਆਂ ਫੌਜੀ ਅਤੇ ਸਿਵਿਲ ਪਦਵੀਆਂ ਉਪਰ ਨਿਯੁਕਤੀਆਂ ਨੇ ਕਿਸੇ ਕਿਸਮ ਦੀ ਬਗਾਵਤ ਦੀ ਸੰਭਾਵਨਾ ਨੂੰ ਘਟਾ ਦਿੱਤਾ।

### *ਸਮਾਜਕ ਹਾਲਾਤ*

ਗੁਰੂ ਰਾਮਦਾਸ ਦੇ ਸਮੇਂ ਦੌਰਾਨ ਵਧੇਰੇ ਕਰਕੇ ਦੋ ਕਿਸਮ ਦੇ ਸਮਾਜ ਹੀ ਵਿਚਰ ਰਹੇ ਸਨ-ਇਕ ਵਧੇਰੇ ਗਿਣਤੀ ਵਿਚ ਹਿੰਦੂ ਅਤੇ ਦੂਸਰੇ ਮੁਸਲਮਾਨ-ਦੋਵੇਂ ਸਥਾਨਕ ਅਤੇ ਬਦੇਸ਼ੀ। ਬੋਧੀਆਂ ਤੇ ਜੈਨੀਆਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਇਹ ਦੋ ਵੱਡੇ ਫਿਰਕੇ ਆਮ ਕਰਕੇ ਚਾਰ ਸ਼ਰੇਣੀਆਂ ਵਿਚ ਵੰਡੇ ਹੋਏ ਸਨ। ਬ੍ਰਾਹਮਣ ਹਿੰਦੂਆਂ ਦੇ ਧਾਰਮਕ ਤੇ ਸਮਾਜਕ ਪ੍ਰਬੰਧ ਵਿਚ ਸਰੇਸ਼ਟ ਸਨ ਤੇ ਦੂਜੇ ਪਾਸੇ ਉਲਮਾ, ਮੁੱਲਾਂ ਤੇ ਕਾਜ਼ੀ ਮੁਸਲਿਮ ਫਿਰਕੇ ਦੇ ਮੁੱਖੀ ਸਨ। ਦੂਸਰੀ ਸ਼ਰੇਣੀ ਵਿਚ ਵਧੇਰੇ ਕਰਕੇ ਜ਼ਿਮੀਂਦਾਰ, ਮੁੱਖੀਏ ਤੇ ਉਮਰਾ-ਦੋਹਾ ਫਿਰਕਿਆਂ-ਦੇ ਸ਼ਾਮਲ ਸਨ। ਤੀਸਰੀ ਸ਼ਰੇਣੀ ਵਿਚ ਸ਼ਾਮਲ ਸਨ ਕਿਸਾਨ ਅਤੇ ਵਪਾਰੀ ਜਿਹੜੇ ਆਮ ਕਰਕੇ ਹਿੰਦੂ ਹੁੰਦੇ ਸਨ ਤੇ ਜੋ ਅਡੋ-ਅੱਡ ਜਾਤਾਂ ਵਿਚ ਵੰਡੇ ਹੋਏ ਸਨ। ਚੌਥੀ ਤੇ ਸਭ ਤੋਂ ਨੀਵੀ ਸ਼ਰੇਣੀ ਸੀ ਮਜ਼ਦੂਰਾਂ, ਗੁਲਾਮਾਂ, ਸਫਾਈ ਕਰਨ ਵਾਲਿਆਂ ਤੇ ਦੋਹਾਂ ਫਿਰਕਿਆਂ ਦੇ ਭਿਖਾਰੀਆਂ ਦੀ।

ਬਦੇਸ਼ੀ ਪ੍ਰਤਿਸ਼ਟ ਵਿਅਕਤੀ ਜਿਹੜੇ ਕੇਂਦਰ ਅਤੇ ਸੂਬਿਆਂ ਵਿਚ ਚੰਗੇ ਚੰਗੇ ਅਹੁਦਿਆਂ ਤੇ ਲੱਗੇ ਹੋਏ ਸਨ ਅਤੇ ਮਜ਼ਹਬੀ ਰਹਿਬਰ-ਉਲਮਾ-ਵੀ, ਜੋ ਮੁਸਲਿਮ ਦੀਨ ਧਰਮ ਅਤੇ ਸ਼ਰਾਅ ਦੇ ਰਾਖੇ ਸਨ, ਆਪਣੀ ਹੀ ਦੁਨੀਆਂ ਵਿਚ ਰਹਿੰਦੇ ਸਨ। ਉਹਨਾਂ ਦੀ ਸੰਸਕ੍ਰਿਤੀ ਅਤੇ ਉੱਚੇ ਜੀਵਨ ਮਿਆਰ ਦਾ ਜਨ ਸਾਧਾਰਨ ਦੇ ਜੀਵਨ ਨਾਲ ਕੋਈ ਸਬੰਧ ਨਹੀਂ ਸੀ।[7] ਅਵਾਮ ਦੇ ਕੋਈ ਰਾਜਸੀ ਅਧਿਕਾਰ ਨਹੀਂ ਸਨ ਹੁੰਦੇ, ਪ੍ਰੰਤੂ ਉਹਨਾਂ ਦੇ ਸਿਰਫ ਫਰਜ਼ ਹੀ ਹੁੰਦੇ ਸਨ ਤੇ ਜਾਂ ਆਰਥਿਕ ਜ਼ਿੰਮੇਵਾਰੀਆਂ। ਗੁਲਾਮੀ ਦਾ ਆਮ ਰਿਵਾਜ ਸੀ। ਜੰਗੀ ਕੈਦੀਆਂ ਨੂੰ ਆਮ ਕਰਕੇ ਇਸਲਾਮ ਧਰਮ ਵਿਚ ਪਰਿਵਰਤਿਤ ਕਰਕੇ ਗੁਲਾਮਾਂ ਵਾਂਗ ਵੇਚ ਦਿੱਤਾ ਜਾਂਦਾ ਸੀ। ਮਰਦ ਅਤੇ ਇਸਤਰੀ-ਗੁਲਾਮ ਮੁਸਲਮ ਘਰਾਂ ਵਿਚ ਕੰਮ ਕਰਦੇ ਸਨ।

ਉੱਚੀਆਂ ਤੇ ਨੀਵੀਆਂ ਸ਼ਰੇਣੀਆਂ ਤੋਂ ਛੁਟ ਹਿੰਦੂਆਂ ਅਤੇ ਮੁਸਲਮਾਨਾਂ ਦੀ ਅਲਹਿਦਗੀ ਬਾਬਰ ਤੇ ਹਮਾਯੂੰ ਦੀਆਂ ਹਕੂਮਤਾਂ ਵੇਲੇ ਬਾਕਾਇਦਾ ਕਾਇਮ ਸੀ। ਫਿਰ ਵੀ, ਅਕਬਰ ਦੇ ਰਾਜ ਵੇਲੇ, ਹਾਲਾਤ ਵਿਚ ਸੁਧਾਰ ਆਇਆ ਅਤੇ ਅਕਬਰ ਦੀ ਲੋਕਤੰਤਰੀ ਨੀਤੀ ਕਾਰਨ ਇਕ ਕਿਸਮ ਦਾ ਸਮਾਜਕ ਅਦਾਨ ਪਰਦਾਨ ਤੇ ਮੇਲ ਮਿਲਾਪ ਸ਼ੁਰੂ ਹੋਇਆ। ਪੰਜਾਬ ਵਿਚ, ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਸੰਬੰਧ ਮੁਕਾਬਲਤਨ ਸੁਖਾਵੇਂ ਸਨ। ਇਸ ਦੇ ਕਈ ਕਾਰਨ ਸਨ, ਪਹਿਲਾ, ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਾਂਝੇ ਧਰਮ-ਅਸਥਾਨਾਂ ਜਿਵੇਂ ਗੁੱਗਾ ਪੀਰ, ਜਾਂ ਜ਼ਾਹਿਰ ਪੀਰ, ਸ਼ੇਖ ਫਰੀਦ ਤੇ ਸਖੀ ਸਰਵਰ ਦੀ ਮਜ਼ਾਰ (ਪਾਕਿਸਤਾਨ) ਦੀ ਪੂਜਾ ਕਰਦੇ ਸਨ। ਦੂਸਰਾ, ਹਿੰਦੂਆਂ ਨੇ ਨੌਕਰੀਆਂ ਲੈਣ ਲਈ ਮੁਸਲਮਾਨ ਉਸਤਾਦਾਂ ਕੋਲੋਂ ਉਰਦੂ ਸਿੱਖਿਆ, ਜਿਹੜੀਆਂ ਕਿ ਅਕਬਰ ਦੇ ਰਾਜ ਵੇਲੇ ਹਿੰਦੂਆਂ ਲਈ ਉਪਲਬਧ ਸਨ। ਤੀਸਰਾ, ਸਿੱਖ ਗੁਰੂਆਂ ਦੇ ਉਪਦੇਸ਼ਾਂ ਅਤੇ ਉਹਨਾਂ ਦੇ ਧਰਮ ਅਸਥਾਨਾਂ, ਅਤੇ ਲੰਗਰ ਦੀ ਪ੍ਰਥਾ ਕਾਰਨ ਜਾਤ ਪਾਤ ਤਕਰੀਬਨ ਬਹੁਤ ਘਟ ਗਈ ਸੀ। ਇਸ ਤੋਂ ਛੁਟ, ਪੰਜਾਬ ਦੇ ਵੱਖੋ-ਵੱਖ ਇਲਾਕਿਆਂ ਦੀ ਯਾਤਰਾ ਅਤੇ ਉਥੋਂ ਦੇ ਲੋਕਾਂ ਨਾਲ ਕੀਤੇ ਵਿਚਾਰ

ਵਟਾਂਦਰਿਆਂ ਦੌਰਾਨ ਉਹਨਾਂ ਦਾ ਮੇਲ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨਾਲ ਹੋਇਆ। ਉਹਨਾਂ ਵਿਚੋਂ ਕਈ ਤਾਂ ਗੁਰੂ ਸਾਹਿਬਾਂ ਦੇ ਅਨੁਆਈ ਵੀ ਬਣ ਗਏ। ਸ਼ਹਿਨਸ਼ਾਹ ਅਕਬਰ ਨੇ ਇਸ ਗੱਲ ਦਾ ਜ਼ਿਕਰ ਆਪਣੀ ਸਵੈ-ਜੀਵਨੀ ਵਿਚ ਕੀਤਾ ਹੈ।[8] ਸੂਫੀ ਫਕੀਰ ਸਾਈਂ ਮੀਆਂ ਮੀਰ, ਜਿਸ ਨੇ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੀ ਨੀਂਹ ਰਖੀ, ਗੁਰੂ ਅਰਜਨ ਦੇਵ ਦੇ ਬਹੁਤ ਕਰੀਬੀ ਮਿੱਤਰ ਸਨ। ਅਕਬਰ ਦੇ ਵੇਲੇ ਗ਼ੈਰ ਮੁਸਲਿਮ ਲੋਕਾਂ ਉਤੋਂ ਜਜ਼ੀਆ ਮਾਫ਼ ਕਰ ਦੇਣ ਨਾਲ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਪਏ ਖਪੇ ਨੂੰ ਪੂਰਨ ਵਿਚ ਬੜੀ ਮਦਦ ਮਿਲੀ। ਬਾਦਸ਼ਾਹ ਅਕਬਰ ਨੇ ਹਿੰਦੂਆਂ ਦੇ ਮੰਦਰ ਉਸਾਰਨ ਤੇ ਲਗੀ ਪਾਬੰਦੀ ਵੀ ਖਤਮ ਕਰ ਦਿੱਤੀ।[9] ਇਸ ਦੇ ਸਿੱਟੇ ਵਜੋਂ ਕਾਂਗੜਾ ਅਤੇ ਬਿੰਦ੍ਰਾਬਨ ਵਿਚ ਵੀ ਕੁਝ ਮੰਦਰ ਉਸਾਰੇ ਗਏ।

ਇਸਤਰੀਆਂ ਦੀ ਹਾਲਤ ਬਹੁਤ ਹੱਦ ਤਕ ਨਾ-ਤਸਲੀ ਬਖਸ਼ ਸੀ। ਇਕ ਤੋਂ ਵਧੇਰੇ ਇਸਤਰੀਆਂ ਨਾਲ ਵਿਆਹ ਕਰਨ ਦਾ ਰਿਵਾਜ ਇਸਤਰੀਆਂ ਨੂੰ ਅਲਹਿਦਾ ਕਰ ਦੇਣਾ ਅਤੇ ਇਸਤਰੀ ਗੁਲਾਮਾਂ ਦੀ ਆਮ ਰਵਾਇਤ ਕਾਰਨ ਉਨ੍ਹਾਂ ਦਾ ਸਮਾਜ ਵਿਚ ਦਰਜਾ ਬਹੁਤ ਘੱਟ ਗਿਆ ਸੀ। ਮੁਸਲਿਮ ਹਰਮਾਂ ਵਿਚ ਅਤੇ ਹਿੰਦੂਆਂ ਦੇ ਘਰਾਂ ਵਿਚ ਬਹੁਤ ਸੁਧਾਰ ਕਰਨ ਦੀ ਲੋੜ ਸੀ। ਗੁਰੂ ਨਾਨਕ ਨੇ ਬਾਬਰ ਵਾਣੀ ਵਿਚ ਭਾਰਤੀ ਇਸਤਰੀਆਂ ਦੀ ਤਰਸਯੋਗ ਹਾਲਤ ਤੇ ਉਹਨਾਂ ਦੇ ਦੁਖਾਂ ਨੂੰ ਬੜੇ ਢੁਕਵੇਂ ਢੰਗ ਨਾਲ ਬਿਆਨ ਕੀਤਾ ਹੈ। ਹਿੰਦੂ ਇਸਤਰੀਆਂ ਲਗਾਤਾਰ ਦਾਸਤਾ ਦੀ ਹਾਲਤ ਵਿਚ ਸਨ ਜਾਂ ਉਹ ਆਪਣੇ ਪਿਤਾਵਾਂ ਜਾਂ ਘਰ ਵਾਲਿਆਂ ਜਾਂ ਪੁੱਤਰਾਂ ਦੇ ਆਸਰੇ ਤੇ ਰਹਿੰਦੀਆਂ ਸਨ। ਗਰੀਬ ਇਸਤਰੀਆਂ ਤੇ ਵਿਧਵਾਵਾਂ ਕਈ ਵਾਰੀ ਵੇਸਣਾ ਬਣ ਜਾਂਦੀਆਂ ਸਨ ਜਿਸ ਦੀ ਨਾ ਤਾਂ ਸਰਕਾਰੀ ਤੌਰ ਤੇ ਮਨਾਹੀ ਸੀ ਤੇ ਨਾ ਹੀ ਉਨਾਂ ਨੂੰ ਰੋਕਿਆ ਜਾਂਦਾ ਸੀ। ਜਾਤੀ ਸਿਹਤ ਸਫਾਈ ਦਾ ਉਨਾਂ ਨੂੰ ਕੋਈ ਗਿਆਨ ਨਹੀਂ ਸੀ। ਉਹਨਾਂ ਵਿਚੋਂ ਬਹੁਤ ਸਾਰੀਆਂ ਤਾਂ ਪਰਦੇ ਵਿਚ ਰਹਿੰਦੀਆਂ ਸਨ ਤੇ ਉਨ੍ਹਾਂ ਨੂੰ ਦਬਾਅ ਕੇ ਰਖਿਆ ਜਾਂਦਾ ਸੀ। ਹਿੰਦੂ ਔਰਤਾਂ ਮੁਸਲਮਾਨ ਘਰਾਂ ਵਿਚ ਦਾਸੀਆਂ ਬਣ ਕੇ ਰਹਿੰਦੀਆਂ ਸਨ। ਵੱਡੇ ਘਰਾਣਿਆਂ ਤੇ ਸ਼ਾਹੀ ਖਾਨਦਾਨਾਂ ਦੀਆਂ ਕੁਝ ਲੜਕੀਆਂ ਨੂੰ ਭਾਵੇਂ ਸੂਖਮ ਕਲਾ ਦਾ ਸ਼ੌਕ ਵੀ ਹੁੰਦਾ ਤਾਂ ਵੀ ਉਨ੍ਹਾਂ ਨੂੰ ਸ਼ਾਦੀ ਕਰਨ ਦੀ ਖੁਲ੍ਹ ਨਹੀਂ ਸੀ ਹੁੰਦੀ।

ਖ਼ੁਸ਼ਕਿਸਮਤੀ ਨਾਲ, ਜਿਵੇਂ ਜਿਵੇਂ ਪੰਜਾਬ ਵਿਚ ਲੋਕ ਗੁਰੂ ਸਾਹਿਬਾਂ ਦੀਆਂ ਸਿਖਿਆਵਾਂ ਤੇ ਅਮਲ ਹੋਣ ਲਗੇ ਤਿਵੇਂ ਤਿਵੇਂ ਸਮਾਜ ਵਿਚ ਇਸਤਰੀਆਂ ਦੀ ਹਾਲਤ ਸੁਧਰਨ ਲਗ ਪਈ। ਗੁਰੂ ਅਮਰਦਾਸ ਨੇ ਤਾਂ ਪਹਿਲਾਂ ਹੀ ਸਤੀ ਦੀ ਪ੍ਰਥਾ ਨੂੰ ਖਤਮ ਕਰਨ ਲਈ ਬਹੁਤ ਪ੍ਰਚਾਰ ਕੀਤਾ ਸੀ। ਅਕਬਰ ਨੇ ਇਹ ਹੁਕਮ ਜਾਰੀ ਕੀਤਾ ਸੀ ਕਿ ਕਿਸੇ ਵਿਧਵਾ ਦੀ ਮਰਜ਼ੀ ਦੇ ਵਿਰੁਧ ਉਸ ਨੂੰ ਸਤੀ ਨਹੀਂ ਹੋਣ ਦਿੱਤਾ ਜਾਵੇਗਾ। ਚੌਥੇ ਗੁਰੂ ਰਾਮਦਾਸ ਜੀ ਨੇ ਵਿਧਵਾ ਤੇ ਪੁਨਰ ਵਿਆਹ ਦੇ ਹੱਕ ਵਿਚ ਬਹੁਤ ਪ੍ਰਚਾਰ ਕੀਤਾ। ਉਨ੍ਹਾਂ ਨੇ ਇਸਤਰੀ ਨੂੰ ਪਰਦੇ ਵਿਚ ਰੱਖਣ ਵਿਰੁੱਧ ਵੀ ਆਵਾਜ਼ ਉਠਾਈ।[10] ਕੁੜੀ ਜੰਮਣ ਤੇ ਉਸ ਨੂੰ ਮਾਰ ਦੇਣਾ ਸਿੱਖ ਰਵਾਇਤਾਂ ਦੇ ਵਿਰੁੱਧ ਸਮਝਿਆ ਜਾਣ ਲੱਗਾ। ਕੁੜੀ ਨੂੰ ਜੰਮਦਿਆਂ ਹੀ ਮਾਰ ਦੇਣਾ ਜਾਂ ਬਾਲ ਵਿਆਹ, ਅਗਵਾ ਹੋਣ ਜਾਂ ਬਲਾਤਕਾਰ ਦੇ ਡਰੋਂ ਕੀਤਾ ਜਾਂਦਾ ਸੀ। ਬਦੇਸ਼ੀ ਜਰਵਾਣੇ ਹਿੰਦੂ ਔਰਤਾਂ ਨੂੰ ਆਪਣੇ ਹਰਮਾਂ ਲਈ ਜਾਂ ਗੁਲਾਮਾਂ ਵਾਂਗ ਵੇਚਣ ਲਈ ਏਥੋਂ ਲੈ ਜਾਂਦੇ ਸਨ।

ਪੰਜਾਬ ਦੀ ਆਬਾਦੀ ਵਿਚ ਵੱਡਾ ਹਿੱਸਾ ਹਿੰਦੂਆਂ ਦਾ ਸੀ, ਜਿਹੜੇ ਨਿਕੋਲੋ ਕੋਟੀਂ ਦੇ ਅਨੁਸਾਰ 84 ਜਾਤਾਂ ਵਿਚ ਵੰਡੇ ਹੋਏ ਸਨ। ਫਿਰ ਵੀ ਹਿੰਦੂਆਂ ਦੀ ਗਿਣਤੀ ਜਬਰੀ ਜਾਂ ਪ੍ਰੇਰਨਾ ਨਾਲ ਇਸਲਾਮ ਮਜ਼੍ਹਬ ਧਾਰਨ ਕਰਨ ਕਰਕੇ ਘੱਟਦੀ ਗਈ। ਇਸਲਾਮ ਧਾਰਨ ਕਰਨ ਲਈ ਸਭ ਤੋਂ ਵੱਡਾ ਉਤਸ਼ਾਹ ਗ਼ੈਰ ਮੁਸਲਿਮ ਆਬਾਦੀ ਨਾਲ ਚੰਗਾ ਸਲੂਕ ਕਰਨ ਦੇ ਰੂਪ ਵਿਚ ਦਿੱਤਾ ਜਾਂਦਾ ਸੀ ਅਤੇ ਉਨ੍ਹਾਂ ਨੂੰ ਰੋਜ਼ਗਾਰ ਅਤੇ ਵਪਾਰ ਵਿਚ ਆਉਣ ਵਾਲੀਆਂ ਮੁਸ਼ਕਲਾਂ ਵਿਚ ਵੀ ਸਹਾਇਤਾ ਕੀਤੀ ਜਾਂਦੀ ਸੀ। ਚੰਗਾ ਲਾਹੇਵੰਦਾਂ ਰੋਜ਼ਗਾਰ ਲੈਣ ਅਤੇ ਸਮਾਜਕ ਤੌਰ ਤੇ ਉੱਚਾ ਰੁਤਬਾ ਪ੍ਰਾਪਤ ਕਰਨ ਦਾ ਸਭ ਤੋਂ ਸੌਖਾ ਢੰਗ ਇਸਲਾਮ ਧਾਰਨ ਕਰਨਾ ਸੀ। ਜਿਨ੍ਹਾਂ ਲੋਕਾਂ ਨੂੰ ਕੋਈ ਕੰਮ ਨਹੀਂ ਮਿਲ ਸਕਦਾ ਸੀ, ਉਹ ਜਾਂ ਤਾਂ ਭਿਖਾਰੀ ਬਣ ਗਏ ਜਾਂ ਫਿਰ ਸਾਧੂ-ਫਕੀਰ।

ਇਸਲਾਮ ਧਾਰਨ ਕਰਨ ਦੇ ਆਮ ਰਿਵਾਜ ਦੇ ਬਾਵਜੂਦ ਸਾਂਝੇ ਪਰਿਵਾਰ ਦੀ ਪ੍ਰਥਾ ਜਾਰੀ ਸੀ। ਜਦ ਕਿ ਪਰਿਵਾਰ ਦੇ ਵਡੇਰੇ ਤੇ ਬਿਰਧ ਆਦਮੀਆਂ ਨੂੰ ਚੰਗਾ ਚੋਖਾ ਸਤਿਕਾਰ ਮਿਲਦਾ ਸੀ, ਉਥੇ ਉਸ ਦੇ ਮੁਕਾਬਲੇ ਤੇ ਆਮ ਕਰਕੇ ਇਸਤਰੀਆਂ ਨਾਲ ਬਹੁਤ ਭੈੜਾ ਤੇ ਨਿਰਾਦਾਰੀ ਵਾਲਾ ਸਲੂਕ ਕੀਤਾ ਜਾਂਦਾ ਸੀ। ਮਰਦਾਂ ਦੀ ਵਧੇਰੀ ਗਿਣਤੀ ਖੇਤੀਬਾੜੀ ਅਤੇ ਪਸ਼ੂ-ਪਾਲਣ ਦੇ ਕੰਮ ਵਿਚ ਲੱਗੀ ਹੋਈ ਸੀ, ਜਦ ਕਿ ਕੁਝ ਕੁ ਲੋਕ ਮਜ਼ਦੂਰੀ ਕਰਦੇ ਸਨ। ਉਨ੍ਹਾਂ ਦੀ ਖ਼ੁਰਾਕ ਤੇ ਵਸਤਰ ਬਹੁਤ ਘਟੀਆ ਕਿਸਮ ਦੇ ਹੁੰਦੇ ਸਨ, ਕਿਉਂਕਿ ਸਰਕਾਰ ਦੀ ਬੇਰੁੱਖੀ ਤੋਂ ਇਲਾਵਾ ਫੌਜਾਂ, ਬਦੇਸੀ ਧਾੜਵੀਆਂ, ਡਾਕੂਆਂ ਅਤੇ ਸ਼ਾਹੂਕਾਰਾਂ ਵਲੋਂ ਬਹੁਤ ਤਬਾਹੀ ਮਚੀ ਹੋਈ ਸੀ। ਉਨ੍ਹਾਂ ਲੋਕਾਂ ਕੋਲ ਸ਼ਾਇਦ ਹੀ ਕੋਈ ਐਸੀ ਚੀਜ਼ ਬਚੀ ਹੋਵੇ ਜਿਸ ਨੂੰ ਉਹ ਆਪਣੀ ਕਹਿ ਸਕਦੇ ਹੋਣ।[11] ਬਹੁਤ ਸਾਰੇ ਇਤਿਹਾਸਕਾਰਾਂ ਨੇ ਅਵਾਮ ਦੀ ਤਰਸਯੋਗ ਹਾਲਤ ਦਾ ਜ਼ਿਕਰ ਕੀਤਾ ਹੈ। ਇਹਨਾਂ ਤਾਰੀਖਦਾਨਾਂ ਵਿਚ ਭਾਰਤ ਵਿਚ ਆਉਣ ਵਾਲੇ ਬਦੇਸ਼ੀ ਵੀ ਸ਼ਾਮਲ ਹਨ ਜਿਨ੍ਹਾਂ ਨੇ ਆਪਣੇ ਤਾਸਰਾਤ ਲਿਖੇ ਹਨ। ਸਾਨੂੰ ਉਹ ਲਿਖਤਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਇਹ ਕਿਹਾ ਗਿਆ ਹੈ ਕਿ ਭਾਵੇਂ ਉਹ ਨਾਮਾਤਰ ਆਜ਼ਾਦ ਲੋਕ ਸਨ ਪਰ ਫਿਰ ਵੀ ਕਿਰਤੀ, ਚਪੜਾਸੀ ਅਤੇ ਦੁਕਾਨਦਾਰ ਗੁਲਾਮਾਂ ਨਾਲੋਂ ਚੰਗੇ ਸਨ। ਕਿਰਤੀਆਂ ਕੋਲੋਂ ਜਬਰੀ ਵਗਾਰ ਲਈ ਜਾਂਦੀ ਸੀ। ਉਸ ਦੀ ਆਪਣੀ ਮਲਕੀਅਤ ਵਾਲੀ ਕੋਈ ਚੀਜ਼ ਨਹੀਂ ਸੀ ਹੁੰਦੀ। ਉਸ ਦਾ ਖਾਣਾ ਬੜਾ ਭੈੜਾ ਤੇ ਉਸ ਦਾ ਘਰ ਇਕ ਛੱਪਰ-ਨੁਮਾ ਹੁੰਦਾ ਸੀ। ਛੋਟੀਆਂ ਜਾਤੀਆਂ ਦੇ ਲੋਕ ਫਾਕਾਕਸ਼ੀ ਵਾਲੀ ਹਾਲਤ ਵਿਚ ਰਹਿੰਦੇ ਸਨ।[12]

## *ਆਰਥਿਕ ਹਾਲਤ*

ਪੰਜਾਬ ਵਧੇਰੇ ਕਰਕੇ ਇਕ ਜ਼ਰਾਇਤੀ ਖਿੱਤਾ ਹੈ। ਭਾਵੇਂ ਇਸ ਦੀ ਧਰਤੀ ਅਮੀਰ ਅਤੇ ਜ਼ਰਖੇਜ਼ ਹੈ ਅਤੇ ਏਥੇ ਕਈ ਦਰਿਆ ਤੇ ਨਦੀਆਂ ਵੀ ਹਨ, ਪ੍ਰੰਤੂ ਫਿਰ ਵੀ ਸੋਹਲਵੀਂ ਸਦੀ ਵਿਚ ਏਥੇ ਸਿੰਜਾਈ ਦੀਆਂ ਸਹੂਲਤਾਂ ਨਾਂ-ਮਾਤਰ ਹੀ ਸਨ। ਅਨਾਜ ਦੀਆਂ ਫਸਲਾਂ ਤੇ ਚਾਰੇ ਲਈ ਵਰਖਾ ਤੇ ਹੀ ਨਿਰਭਰ ਰਹਿਣਾ ਪੈਂਦਾ ਸੀ। ਬਹੁਤ ਸਾਰੀ ਜ਼ਮੀਨ ਝਾੜੀਆਂ ਤੇ ਸਰਕੰਡਿਆਂ ਨਾਲ ਭਰੀ ਪਈ ਸੀ। ਕੁਝ ਜ਼ਮੀਨ ਹਲਟਾਂ ਰਾਹੀਂ ਚਲਣ ਵਾਲੇ ਖੂਹਾਂ ਦੇ ਪਾਣੀਆਂ ਨਾਲ ਸਿੰਜੀ ਜਾਂਦੀ ਸੀ। ਫਿਰ ਵੀ ਜਜ਼ੀਏ ਤਕਾਵੀ ਮਾਮਲੇ ਅਤੇ ਬਦੇਸ਼ੀ ਫੌਜਾਂ ਤੇ ਡਾਕੂਆਂ ਦੀ ਲੁੱਟ-ਮਾਰ ਮਗਰੋਂ ਵਿਚਾਰੇ ਕਿਸਾਨ ਕੋਲ ਆਪਣੇ ਗੁਜ਼ਾਰੇ ਲਈ ਬਹੁਤ ਥੋੜ੍ਹਾ

ਬਚਦਾ ਸੀ। ਸੋ ਇਸ ਤਰ੍ਹਾਂ ਪਿੰਡਾਂ ਵਿਚ ਆਮ ਲੋਕ ਕਰਜ਼ਿਆਂ ਹੇਠ ਦੱਬੇ ਪਏ ਸਨ। ਪਿੰਡਾਂ ਦੇ ਸ਼ਾਹੂਕਾਰ ਕਿਸਾਨਾਂ ਨੂੰ ਲੋਹੜੇ ਦੇ ਵਿਆਜ ਦਰਾਂ ਉਪਰ ਜਾਂ ਉਸ ਦੀ ਜ਼ਰਾਇਤੀ ਪੈਦਾਵਾਰ ਦਾ ਬਹੁਤ ਵੱਡਾ ਹਿੱਸਾ ਲੈ ਲੈਣ ਦੀ ਸ਼ਰਤ ਤੇ ਕਰਜ਼ਾ ਦੇਂਦਾ ਸੀ।

ਅਕਬਰ ਦੇ ਰਾਜ ਵੇਲੇ ਕਿਸਾਨਾਂ ਦੀ ਹਾਲਤ ਕੁਝ ਸੁਧਰ ਗਈ, ਕਿਉਂਕਿ ਜ਼ਮੀਨ ਦੀ ਦਰਜਾਬੰਦੀ ਦੇ ਹਿਸਾਬ ਤੇ ਇਸ ਦੀ ਪੈਦਾਵਾਰ ਮੁਤਾਬਿਕ ਮਾਲੀਆ ਲਗਾਇਆ ਜਾਣ ਲੱਗਾ ਜੋ ਕਿ ਆਮ ਤੌਰ ਤੇ ਫਸਲ ਦਾ ਤੀਜਾ ਹਿੱਸਾ ਤੱਕ ਹੁੰਦਾ। ਆਮ ਹਾਲਤ ਵਿਚ ਸ਼ਾਸਕਾਂ ਵਲੋਂ ਉਹਨਾਂ ਇਲਾਕਿਆਂ ਵਿਚ ਜਿਥੇ ਬਾਰਸ਼ ਬਹੁਤੀ ਨਹੀਂ ਸੀ ਹੁੰਦੀ, ਖੂਹ ਪੁੱਟ ਕੇ ਸਿੰਚਾਈ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਸਨ।[12] ਅਕਬਰ ਦੇ ਰਾਜ ਵਿਚ ਕਿਸਾਨਾਂ ਨੂੰ ਵਾਹੀ ਦੇ ਮਨੋਰਥ ਲਈ ਸਰਕਾਰੀ ਕਰਜ਼ਾ ਵੀ ਦਿੱਤਾ ਜਾਂਦਾ ਸੀ। ਕਿਹਾ ਜਾਂਦਾ ਹੈ ਕਿ ਅਨਾਜ ਦੀ ਕਿੱਲਤ ਕਾਰਨ ਗੁਰੂ ਰਾਮਦਾਸ ਦੇ ਕਹਿਣ ਤੇ ਅਕਬਰ ਨੇ ਪੰਜਾਬ ਦੇ ਇਕ ਹਿੱਸੇ ਲਈ ਜ਼ਮੀਨ ਦਾ ਮਾਲੀਆ ਮਾਫ਼ ਕਰ ਦਿੱਤਾ ਸੀ।[13] ਕਾਲ ਤਾਂ ਆਮ ਪੈਂਦਾ ਰਹਿੰਦਾ ਸੀ, ਅਕਬਰ ਦੇ ਰਾਜ ਵਿਚ ਚਾਰ ਵਾਰ ਕਾਲ ਪਿਆ –1556-57, 1573-74, 1584 ਅਤੇ 1598 ਵਿਚ।

ਮੁਗਲ ਹੁਕਮਰਾਨ ਬਾਗ਼ਾਂ ਤੇ ਫਲਾਂ ਦੇ ਬਹੁਤ ਸ਼ੌਕੀਨ ਸਨ। ਉਨ੍ਹਾਂ ਨੇ ਬਾਗ਼ ਬਗ਼ੀਚੇ ਲਾਉਣ ਲਈ ਬਹੁਤ ਉਤਸ਼ਾਹ ਦਿੱਤਾ ਅਤੇ ਅਫ਼ਗਾਨ ਅਤੇ ਫ਼ਾਰਸੀ ਸਬਜ਼ੀਆਂ ਤੇ ਫਲ, ਜਿਹਾ ਕਿ ਮਾਂਹ-ਮੋਠ ਅਤੇ ਖਰਬੂਜ਼ੇ ਦੀ ਬਿਜਾਈ ਲਾਗੂ ਕਰਾਈ। ਪੇਂਡੂ ਦਸਤਕਾਰੀਆਂ ਪੁਰਾਣੀ ਕਿਸਮ ਦੀਆਂ ਹੀ ਹੁੰਦੀਆਂ ਸਨ ਉਨ੍ਹਾਂ ਤੋਂ ਆਪਣੇ-ਆਪਣੇ ਇਲਾਕੇ ਦੀ ਲੋੜ ਦਾ ਸਾਮਾਨ ਹੀ ਤਿਆਰ ਹੁੰਦਾ। ਖੰਡ, ਅਤਰ ਤੇ ਦੇਸੀ ਸ਼ਰਾਬ-ਥੋੜ੍ਹੀ ਮਾਤਰਾ ਵਿਚ ਪ੍ਰਾਪਤ ਸਨ। ਪਿੰਡ ਵਾਸੀ ਆਪਣੀ ਲੋੜ ਦੇ ਕਪੜਿਆਂ ਲਈ ਸਥਾਨਕ ਜੁਲਾਹੇ ਤੇ ਹੀ ਨਿਰਭਰ ਕਰਦੇ ਸਨ। ਕੁਝ ਸਿਖਿਅਤ ਕਾਰੀਗਰ ਧਾਤ ਦੇ ਬਰਤਨ ਬਨਾਉਣ, ਪੱਥਰ ਦੀ ਮੀਨਾਕਾਰੀ ਤੇ ਇਮਾਰਤਸਾਜ਼ੀ ਵਿਚ ਲਗੇ ਹੋਏ ਸਨ। ਅੰਦਰੂਨੀ ਇਲਾਕਿਆਂ ਦਾ ਵਪਾਰ ਧਾਰਮਕ ਮੇਲਿਆਂ ਦੇ ਮੌਕਿਆਂ ਤੇ ਚਮਕਦਾ ਜਿਥੇ ਇਲਾਕੇ ਦੇ ਬਾਜ਼ਾਰ ਲਗਦੇ। ਇਸ ਗਲ ਦੀ ਲਿਖਿਤ ਮੌਜੂਦ ਹੈ ਕਿ ਗੁਰੂ ਰਾਮਦਾਸ ਨੇ ਸਿਖਾਂ ਪੁਰ ਇਸ ਗਲ ਦਾ ਜੋਰ ਦਿੱਤਾ ਕਿ ਉਹ ਵਿਸਾਖੀ ਤੇ ਦਿਵਾਲੀ ਦੇ ਮੇਲਿਆਂ ਤੇ ਅੰਮ੍ਰਿਤਸਰ ਇੱਕਠੇ ਹੋਇਆ ਕਰਨ, ਜਦੋਂ ਸਥਾਨਕ ਵਪਾਰ, ਕਲਾਵਾਂ ਅਤੇ ਹੋਰ ਕਿਰਤਾਂ ਨੂੰ ਚੰਗਾ ਉਤਸ਼ਾਹ ਮਿਲਦਾ ਸੀ।

ਪੰਜਾਬ ਕੋਲ ਕਈ ਖਣਿਜ ਪਦਾਰਥ ਸਨ ਜਿਨ੍ਹਾਂ ਦੀ ਵਰਤੋਂ ਹੁਕਮਰਾਨਾਂ ਅਤੇ ਹੋਰਨਾਂ ਸਰਦਾਰਾਂ ਵਲੋਂ ਚੰਗੇ ਲਾਹੇਵੰਦ ਢੰਗ ਨਾਲ ਕੀਤੀ ਜਾਂਦੀ ਸੀ। ਮੁਗਲਾਂ ਦੇ ਵੇਲੇ ਵੱਡੇ ਖਣਿਜ ਪਦਾਰਥ ਚਾਂਦੀ, ਤਾਂਬਾ, ਜਿਸਤ ਤੇ ਲੂਣ ਸਨ। ਉਨ੍ਹਾਂ ਦਿਨਾਂ ਵਿਚ ਲਾਹੌਰ ਤੇ ਮੁਲਤਾਨ ਵਪਾਰ ਦੇ ਦੋ ਮੁੱਖ ਕੇਂਦਰ ਸਨ। ਸ਼ੇਰਸ਼ਾਹ ਸੂਰੀ ਨੇ ਲਾਹੌਰ ਤੋਂ ਆਗਰਾ ਤੱਕ ਇਕ ਸੜਕ ਬਣਵਾਈ। ਇਸ ਤੋਂ ਇਲਾਵਾ ਉਸ ਨੇ ਅੰਦਰੂਨੀ ਟੈਕਸ ਵੀ ਮਾਫ਼ ਕਰ ਦਿੱਤੇ, ਜਿਸ ਨਾਲ ਇਲਾਕੇ ਵਿਚ ਅੰਦਰੂਨੀ ਵਪਾਰ ਨੂੰ ਬੜਾ ਉਤਸ਼ਾਹ ਮਿਲਿਆ। ਪੰਜਾਬ ਦੀਆਂ ਬਣੀਆਂ ਚੀਜ਼ਾਂ ਨੂੰ ਅਥਵਾ ਪੰਜਾਬ ਦੀ ਪੈਦਾਵਾਰ ਨੂੰ ਹੋਰਨਾਂ ਮੁਲਕਾਂ ਲਈ ਦਰਾਮਦ ਕਰਨ ਵਾਸਤੇ ਲਾਹੌਰ ਤੋਂ ਕੰਧਾਰ ਤਕ ਇਕ ਵੱਡੀ ਸੜਕ ਵੀ ਬਣੀ ਹੋਈ ਸੀ। ਊਠਾਂ, ਖੱਚਰਾਂ ਤੇ ਘੋੜਿਆਂ ਦੇ ਕਾਫ਼ਲੇ

ਸਾਮਾਨ ਲੈ ਕੇ ਇਨ੍ਹਾਂ ਇਲਾਕਿਆਂ ਵਿਚ ਜਾਂਦੇ ਸਨ। ਪੰਜਾਬ ਵਿਚੋਂ ਬਾਹਰ ਜਾਣ ਵਾਲੀਆਂ ਚੀਜ਼ਾਂ ਵਿਚ ਸ਼ਾਮਲ ਸਨ ਸ਼ਾਲਾਂ, ਗਲੀਚੇ, ਉਨੀ ਵਸਤਰ ਅਤੇ ਕਢਾਈ ਵਾਲੇ ਸੂਤੀ ਕਪੜੇ। ਪੰਜਾਬ ਵਿਚ ਬਰਾਮਦ ਹੋਣ ਵਾਲੀਆਂ ਚੀਜਾਂ ਸਨ ਮਖ਼ਮਲ, ਰੇਸ਼ਮ, ਸੁੱਕੇ ਫਲ ਤੇ ਘੋੜੇ ਜੋ ਫਾਰਸ, ਕਾਬਲ ਅਤੇ ਕੇਂਦਰੀ ਏਸ਼ੀਆ ਤੋਂ ਆਉਂਦੇ ਸਨ। ਬਦੇਸ਼ੀ ਵਪਾਰ ਆਮ ਕਰਕੇ ਮਹਾਜ਼ਨਾਂ ਰਾਹੀਂ ਹੀ ਹੁੰਦਾ ਸੀ। ਆਮ ਤੌਰ ਤੇ ਮਾਲ-ਅਸਬਾਬ ਵਟਾਂਦਰੇ ਦੇ ਆਧਾਰ ਤੇ ਭੇਜਿਆ ਜਾਂਦਾ ਸੀ ਕਿਉਂਕਿ ਰੁਪਏ ਪੈਸੇ ਨਾਲ ਵਿਕਰੀ ਆਮ ਨਹੀਂ ਸੀ ਹੁੰਦੀ। ਅਕਬਰ ਨੇ ਲੋਧੀ ਰਾਜ ਵੇਲੇ ਦੇ ਜਿੱਤਲ, ਬੈਲੋਲੀ ਅਤੇ ਟੰਕਾ ਸਿੱਕੇ ਬੰਦ ਕਰਕੇ ਉਨ੍ਹਾਂ ਦੀ ਥਾਂ ਤੇ ਨਵਾਂ ਸਿੱਕਾ ਚਾਲੂ ਕੀਤਾ। ਉਸ ਦੇ ਦੋ ਪ੍ਰਸਿੱਧ ਸਿੱਕੇ ਸਨ ਦਾਮ ਜਾਂ ਫਲੂਸਾ ਜਾਂ ਪੈਸਾ ਤਾਂਬੇ ਦਾ ਬਣਿਆ ਹੁੰਦਾ ਸੀ ਅਤੇ ਚਾਂਦੀ ਦੇ ਸਿੱਕੇ ਦਾ ਚਾਲੀਵਾਂ ਹਿੱਸਾ ਹੁੰਦਾ ਸੀ। ਰੁੱਪਈਆ ਖਾਲਿਸ ਚਾਂਦੀ ਦਾ ਸਿੱਕਾ ਸੀ।

ਅਕਬਰ ਦੇ ਰਾਜ ਵੇਲੇ ਸਨਅਤਾਂ ਨੂੰ ਚੰਗਾ ਉਤਸ਼ਾਹ ਮਿਲਿਆ। ਬਾਦਸ਼ਾਹ ਨੇ ਦਸਤਕਾਰੀਆਂ ਨੂੰ ਬਹੁਤ ਉਤਸ਼ਾਹ ਦਿੱਤਾ। ਉਸ ਦੇ ਵਕਤ ਸਾਹੀ ਕਾਰਖਾਨੇ ਹੁੰਦੇ ਸਨ। ਜਿਥੇ ਸਿਖਿਅਤ ਕਾਰੀਗਰ ਸ਼ਾਹੀ ਵਰਤੋਂ ਅਤੇ ਬਦੇਸ਼ੀ ਮਹਿਮਾਨਾਂ ਲਈ ਵਧੀਆ ਤੋਂ ਵਧੀਆ ਕਲਾਂ ਦੀਆਂ ਵਸਤਾਂ ਤਿਆਰ ਕਰਦੇ ਸਨ। ਸ਼ਾਲਾਂ ਤੇ ਗਲੀਚੇ ਬਹੁਤ ਭਾਰੀ ਗਿਣਤੀ ਵਿਚ ਲਾਹੌਰ ਵਿਚ ਹੀ ਬਣਦੇ ਸਨ ਜਿਥੇ ਇਕ ਹਜ਼ਾਰ ਤੋਂ ਵਧ ਸ਼ਾਲ-ਕਾਰੀਗਰ ਕੰਮ ਕਰਦੇ ਸਨ। ਹੋਰ ਦੂਜੇ ਸਨਅਤੀ ਕੇਂਦਰ ਸਨ ਸਿਆਲਕੋਟ, ਜੋ ਵੱਖਰੀ ਵੱਖਰੀ ਕਿਸਮ ਦੇ ਕਾਗਜ਼ ਬਣਾਉਣ ਲਈ ਪ੍ਰਸਿੱਧ ਸੀ, ਗੁਜਰਾਤ-ਹਥਿਆਰਾਂ ਤੇ ਕਸੀਦਾਕਾਰੀ ਲਈ ਪ੍ਰਸਿੱਧ ਸੀ। ਸੁਲਤਾਨਪੁਰ ਲੋਧੀ-ਛਾਪੇ ਵਾਲੇ ਕਪੜੇ ਤੇ ਚਾਦਰਾਂ ਲਈ ਪ੍ਰਸਿੱਧ ਸੀ ਅਤੇ ਬਿਜਵਾੜਾ (ਹੁਸ਼ਿਆਰਪੁਰ ਦੇ ਨੇੜੇ) ਖਾਸ ਤੌਰ ਤੇ ਸੋਨੇ ਦੇ ਤਿੱਲੇ ਦੀ ਘੜਾਈ ਲਈ ਮਸ਼ਹੂਰ ਸੀ।

ਜਨ ਸਾਧਾਰਨ ਦੀ ਹਾਲਤ ਤਸੱਲੀ-ਬਖਸ਼ ਨਹੀਂ ਸੀ, ਕਿਉਂਕਿ ਉਜਰਤਾਂ ਤੇ ਕਮਾਈ ਬਹੁਤ ਥੋੜ੍ਹੀ ਹੁੰਦੀ ਸੀ। ਅਨਾਜ ਦੀਆਂ ਕੀਮਤਾਂ ਤੋਂ ਹੀ ਉਜਰਤਾਂ ਦੀ ਆਮ ਪੱਧਰ ਮਿੱਥੀ ਜਾਂਦੀ ਸੀ। ਅਕਬਰ ਵਲੋਂ 1578[14] ਵਿਚ ਜਾਰੀ ਕੀਤੇ ਗਏ ਸਿੱਕੇ ਦੀ ਸ਼ਕਲ ਵਿਚ ਇੱਕ ਅਣਸਿੱਖੇ ਕਾਰੀਗਰ ਨੂੰ ਦੋ ਦਾਮ ਦਿਹਾੜੀ ਦੇ ਮਿਲਦੇ ਸਨ। ਚਾਲੀ ਦਾਮ ਚਾਂਦੀ ਦੇ ਇਕ ਰੁਪੱਈਏ ਦੇ ਬਰਾਬਰ ਹੁੰਦੇ ਸਨ। ਸਿੱਖੇ ਹੋਏ ਕਿਰਤੀ ਨੂੰ, ਜਿਵੇਂ ਕਿ ਇਕ ਰਾਜ ਜਾਂ ਤਰਖਾਣ ਜਾਂ ਪੱਥਰ ਘਾੜੇ ਨੂੰ ਇਕ ਦਿਨ ਵਿਚ ਪੰਜ ਤੋਂ 10 ਦਾਮ ਮਜ਼ਦੂਰੀ ਮਿਲਦੀ ਸੀ। ਰੋਜ਼ਾਨਾ ਵਰਤੋਂ ਦੀਆਂ ਚੀਜ਼ਾਂ ਦੀਆਂ ਕੀਮਤਾਂ ਘੱਟ ਹੁੰਦੀਆਂ ਸਨ। ਕਣਕ ਬਾਰਾਂ ਪੈਸੇ ਦੀ ਮਣ (55½ ਪੌਂਡ) ਜਾਂ ਇਕ ਰੁਪਏ ਦੀ 194 ਪੌਂਡ। ਡੋਲ 16 ਦਾਮ ਦੇ ਇਕ ਮਣ ਜਦ ਕਿ ਮੋਟੇ ਚੌਲ 20 ਦਾਮ ਦੇ ਇੱਕ ਮਣ। ਤੇਲ 80 ਦਾਮ ਪ੍ਰਤੀ ਮਣ ਅਤੇ ਘਿਓ (ਖਾਲਸ ਦੇਸੀ) 105 ਦਾਮ ਪ੍ਰਤੀ ਮਣ[15]। ਰੁਪਈਏ ਦੀ ਕੀਮਤ ਬਦੇਸੀ ਸਿੱਕੇ ਵਿਚ ਅਕਬਰ ਦੇ ਵੇਲੇ ਘੱਟਦੀ ਵੱਧਦੀ ਰਹਿੰਦੀ ਸੀ ਜੋ ਕਿ 2 ਤੋਂ ¾ ਸ਼ਿਲਿੰਗ ਵਿਚਕਾਰ ਹੁੰਦੀ ਸੀ।[16] ਸਮਾਜ ਦੇ ਅੱਡੋ-ਅੱਡ ਵਰਗਾਂ ਦੀ ਆਰਥਕ ਹਾਲਤ ਉਨ੍ਹਾਂ ਦੇ ਕੰਮ ਅਤੇ ਦਰਜੇ ਦੇ ਮੁਤਾਬਕ ਸੀ। ਉੱਚੀ ਕੁਲ ਦੇ ਲੋਕਾਂ ਅਤੇ ਪ੍ਰੋਹਤ ਸ਼੍ਰੇਣੀ ਨੂੰ ਛੱਡ ਕੇ ਜਿਨ੍ਹਾਂ ਕੋਲ ਖਾਣ ਪਹਿਨਣ ਨੂੰ ਕਾਫੀ ਕੁਝ ਹੁੰਦਾ ਸੀ, ਫੌਜੀ ਅਫਸਰ ਅਤੇ ਪੇਸ਼ਾਵਰ ਲੋਕ (ਜਿਹਾ ਕਿ ਹਕੀਮ, ਸ਼ਾਹੂਕਾਰ, ਵਪਾਰੀ ਆਦਿ) ਕਾਫੀ ਕਮਾ

ਲੈਂਦੇ ਸਨ ਅਤੇ ਉਨ੍ਹਾਂ ਦਾ ਜੀਵਨ ਮਿਆਰ ਚੰਗਾ ਹੁੰਦਾ ਸੀ। ਕਿਰਤੀਆਂ ਤੇ ਖੇਤ ਮਜ਼ਦੂਰਾਂ ਦੀ ਹਾਲਤ ਤਰਸਯੋਗ ਸੀ। ਇਸ ਸਬੰਧ ਵਿਚ ਮੋਰਲੈਂਡ ਨੇ ਲਿਖਿਆ ਹੈ ਕਿ ਜੁਲਾਹੇ ਆਪ ਨੰਗਿਆਂ ਰਹਿ ਕੇ ਦੂਜਿਆਂ ਨੂੰ ਬਸਤਰ ਦੇਂਦੇ ਸਨ। ਕਿਸਾਨ ਭਾਵੇਂ ਆਪ ਭੁੱਖੇ ਰਹਿੰਦੇ ਪਰ ਉਹ ਮਿਹਨਤ ਕਰਕੇ ਸ਼ਹਿਰਾਂ ਤੇ ਕਸਬਿਆਂ ਵਿਚ ਅੰਨ ਪਹੁੰਚਾਂਦੇ ਤਾਂ ਜੋ ਉਥੋਂ ਦੇ ਇਸਤਰੀ ਅਤੇ ਮਰਦ ਰੱਜ ਸਕਣ। ਉਹ ਖੇਤ ਮਜ਼ਦੂਰ ਹਰ ਰੁੱਤੇ ਤਕਰੀਬਨ ਭੁੱਖੇ ਹੀ ਰਹਿੰਦੇ ਤੇ ਜੋ ਕੁਝ ਮਿਲਦਾ ਉਸ ਵਿਚ ਹੀ ਸਬਰ ਕਰ ਲੈਂਦੇ। ਜਦੋਂ ਉਹ ਕੁਝ ਨਾ ਪ੍ਰਾਪਤ ਕਰ ਸਕਦੇ ਤਾਂ ਉਨ੍ਹਾਂ ਦੀ ਮੁਕਤੀ ਦੀ ਆਸ ਸਿਰਫ ਗੁਲਾਮਾਂ ਦੇ ਵਪਾਰੀ ਹੀ ਹੁੰਦੇ ਅਤੇ ਜੇ ਏਥੇ ਵੀ ਉਨ੍ਹਾਂ ਦਾ ਵਸ ਨਾਂ ਚਲਦਾ ਤਾਂ ਉਹ ਆਦਮਖੋਰ ਬਣ ਜਾਂਦੇ ਜਾਂ ਖੁਦਕੁਸ਼ੀ ਕਰ ਲੈਂਦੇ ਜਾਂ ਫਿਰ ਭੁਖਿਆਂ ਮਰ ਜਾਂਦੇ।[17]

ਮੁਗਲ ਕਾਲ ਦਾ ਆਰਥਿਕ ਪ੍ਰਬੰਧ ਹੋਰ ਭਾਵੇਂ ਜਿਸ ਤਰ੍ਹਾਂ ਦਾ ਵੀ ਹੋਏ ਪਰ ਕਿਸੇ ਤਰ੍ਹਾਂ ਵੀ ਦੇਸ਼ ਦੀ ਆਰਥਿਕ ਤਰੱਕੀ ਲਈ ਅਨੁਕੂਲ ਨਹੀਂ ਸੀ। ਵੱਡੀਆਂ-ਵੱਡੀਆਂ ਫੌਜਾਂ ਤੇ ਸ਼ਹਿਰੀ ਪ੍ਰਸ਼ਾਸ਼ਨ ਉਤੇ ਮਹਾਨ ਖਰਚਿਆਂ ਅਤੇ ਦੂਜੇ ਇਲਾਕਿਆਂ ਨੂੰ ਆਪਣੇ ਰਾਜ ਵਿਚ ਮਿਲਾਉਣ ਕਾਰਨ ਹੋਣ ਵਾਲੇ ਖਰਚਿਆਂ ਕਰਕੇ ਲੋਕਾਂ ਨੂੰ ਕੋਈ ਆਰਥਿਕ ਲਾਭ ਨਹੀਂ ਸੀ ਹੁੰਦਾ। ਵਧੇਰੇ ਪੈਦਾਵਾਰ ਕਰਨ ਜਾਂ ਵਪਾਰ ਵਿਚ ਪੈਸਾ ਲਾਉਣ ਜਾਂ ਬਚਤਾਂ ਕਰਨ ਲਈ ਕੋਈ ਉਤਸ਼ਾਹ ਨਹੀਂ ਸੀ ਦਿੱਤਾ ਜਾਂਦਾ। ਉਚੇਰੀ ਸ਼੍ਰੇਣੀ ਵਾਲੇ ਲੋਕ ਬੜੀ ਐਸ਼ਪ੍ਰਸਤੀ ਵਿਚ ਰਹਿੰਦੇ ਸਨ ਅਤੇ ਉਹ ਬੇਹਿਸਾਬਾ ਖਰਚ ਆਪਣੀ ਐਸ਼ ਵਾਲੀਆਂ ਚੀਜ਼ਾਂ ਦਾਜ-ਦਹੇਜ, ਯਾਦਗਾਰੀ ਚੀਜ਼ਾਂ, ਜੂਏ, ਸ਼ਿਕਾਰ, ਵਿਦੇਸ਼ੀ ਸਾਮਾਨ ਅਤੇ ਬਾਦਸ਼ਾਹ ਤੇ ਰਸੂਖ ਵਾਲੇ ਬੰਦਿਆਂ ਨੂੰ ਭੇਂਟ ਕਰਨ ਲਈ ਤੋਹਫਿਆਂ ਉਪਰ ਖਰਚ ਕਰਦੇ ਸਨ। ਇਕ ਤਰ੍ਹਾਂ ਨਾਲ ਉਹ ਆਪਣੀ ਜਾਇਦਾਦ ਜ਼ਬਤ ਹੋ ਜਾਣ ਦੇ ਡਰੋਂ ਜਾਂ ਸਰਦਾਰੀਆਂ ਖੁਸ ਜਾਣ ਦੇ ਡਰੋਂ ਸ਼ਾਹ ਖਰਚੀਆਂ ਕਰਨ ਤੇ ਮਜਬੂਰ ਸਨ। ਖਰਚੀਲੀਆਂ ਜੰਗਾਂ ਅਤੇ ਮੁਗਲ ਦਰਬਾਰ ਦੀ ਸ਼ਾਹੀ-ਠਾਠ ਬਾਠ ਦੇ ਖਰਚਿਆਂ ਦਾ ਭਾਰ ਆਖਿਰ ਨੂੰ ਗਰੀਬ ਕਿਸਾਨ, ਕਿਰਤੀ ਅਤੇ ਕਾਰੀਗਰ ਉਪਰ ਹੀ ਪੈਂਦਾ ਸੀ ਜਿਹੜੇ ਅਸਲ ਵਿਚ ਦੌਲਤ ਪੈਦਾ ਕਰਦੇ ਸਨ।

### *ਧਾਰਮਕ ਹਾਲਤ*

ਹਰ ਥਾਂ ਫੈਲੀ ਹੋਈ ਅਨਪੜ੍ਹਤਾ ਅਤੇ ਅਗਿਆਨਤਾ ਦੇ ਫਲਸਰੂਪ ਜਨਤਾ ਬਿਲਕੁਲ ਨਿੱਘਰ ਚੁੱਕੀ ਸੀ। ਲੋਕ ਜਾਦੂ ਟੂਣਿਆਂ ਵਿਚ ਵਿਸ਼ਵਾਸ ਰੱਖਦੇ ਸਨ। ਬੁੱਤ ਪੂਜਾ, ਹੋਰ ਫੋਕੀਆਂ ਰਸਮਾਂ ਰੀਤਾਂ, ਦਰਖ਼ਤਾਂ, ਪੌਦਿਆਂ, ਸਪਾਂ ਤੇ ਮੜ੍ਹੀਆਂ ਦੀ ਪੂਜਾ ਮੱਧਕਾਲੀ ਭਾਰਤ ਵਿਚ ਬਹੁਤ ਵਧ ਚੁੱਕੀ ਸੀ। ਪ੍ਰੋਹਿਤ ਸ਼੍ਰੇਣੀ ਤੇ ਹੋਰ ਕੱਟੜ ਧਾਰਮਿਕ ਲੋਕਾਂ ਨੇ ਜਨ ਸਾਧਾਰਨ ਨੂੰ ਪੜ੍ਹਾਈ ਅਤੇ ਸੱਚੇ ਧਰਮ ਦੀ ਭਾਵਨਾ ਤੋਂ ਬਿਲਕੁਲ ਹੀ ਵਾਂਝਿਆਂ ਰਖਿਆ ਹੋਇਆ ਸੀ। ਬਹੁਤਾ ਕਰਕੇ ਬ੍ਰਾਹਮਣ ਤੇ ਮੌਲਾਣੇ ਆਮ ਬੰਦੇ ਦੇ ਵਿਸ਼ਵਾਸ ਦਾ ਨਾਜ਼ਾਇਜ਼ ਫ਼ਾਇਦਾ ਉਠਾ ਰਹੇ ਸਨ। ਨਾਮ ਧਰੀਕ ਧਾਰਮਕ ਬੰਦੇ ਭ੍ਰਿਸ਼ਟ ਅਤੇ ਚਾਲਬਾਜ਼ ਬਣ ਗਏ ਸਨ। ਜਾਤ-ਪਾਤ ਦੀ ਕੱਟੜਤਾ ਨੇ ਲੋਕਾਂ ਨੂੰ ਅੰਧ-ਵਿਸ਼ਵਾਸੀ ਤੇ ਨਿਰਾਸ਼ਾਜਨਕ ਬਣਾ ਦਿੱਤਾ ਸੀ। ਗੁਰੂ ਸਾਹਿਬਾਨ ਨੇ ਜਾਤਪਾਤ ਦੀ ਪੰਜਾਲੀ ਨੂੰ ਤੋੜਨ ਲਈ ਬਹੁਤ ਕੁਝ ਕੀਤਾ ਅਤੇ ਹਿੰਦੂਆਂ ਤੇ ਇਸਲਾਮ ਧਰਮ ਦੇ ਅਨੁਆਈਆਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਦੀ ਬਹੁਤ ਕੋਸ਼ਿਸ਼

ਕੀਤੀ। ਬਦਕਿਸਮਤੀ ਨਾਲ ਪਹਿਲੇ ਦੋ ਮੁਗ਼ਲ ਹੁਕਮਰਾਨਾਂ ਬਾਬਰ ਤੇ ਹਮਾਯੂੰ ਵਲੋਂ ਦੋਵੇਂ ਫਿਰਕਿਆਂ ਨੂੰ ਅੱਡ ਅੱਡ ਰੱਖਣ ਦੀ ਚਲਾਈ ਗਈ ਨੀਤੀ ਨੇ ਸੱਤਾ ਧਾਰੀ ਘੱਟ ਗਿਣਤੀ ਦੇ ਲੋਕਾਂ ਲਈ ਬਹੁਗਿਣਤੀ ਦੇ ਲੋਕਾਂ ਵਿਚ ਡਰ ਤੇ ਨਫਰਤ ਦੀ ਭਾਵਨਾ ਪੈਦਾ ਕਰ ਦਿੱਤੀ ਸੀ। ਏਥੋਂ ਤਾਈਂ ਕਿ ਅਕਬਰ ਦੀ ਹਕੂਮਤ ਵਿਚ, ਲਾਹੌਰ ਦੇ ਸੂਬੇ ਕੁਲੀ ਖਾਂ ਨੇ ਇਹ ਹੁਕਮ ਜਾਰੀ ਕੀਤਾ ਸੀ, "ਹਿੰਦੂਆਂ ਨੂੰ ਆਪਣੇ ਮੋਢਿਆਂ ਉਪਰ ਜਾਂ ਆਪਣੀਆਂ ਬਾਹਾਂ ਦੇ ਕਫਾਂ ਉੱਪਰ ਅੱਡੋ-ਅੱਡ ਰੰਗਾਂ ਦੀਆਂ ਟਾਕੀਆਂ ਲਗਾਉਣੀਆਂ ਚਾਹੀਦੀਆਂ ਹਨ ਤਾਂ ਜੋ ਕੋਈ ਮੁਸਲਮਾਨ, ਗ਼ਲਤੀ ਨਾਲ ਵੀ ਉਨ੍ਹਾਂ ਦਾ ਆਦਰ ਮਾਣ ਨਾ ਕਰ ਸਕੇ।"[18] ਹਿੰਦੂਆਂ ਨੂੰ ਜ਼ਬਰਦਸਤੀ ਇਸਲਾਮ ਵਿਚ ਲਿਆਉਣ ਅਤੇ ਹਿੰਦੂ ਲੜਕੀਆਂ ਦੀ ਫ਼ਰੋਖ਼ਤ ਨੇ ਦੋਹਾਂ ਫਿਰਕਿਆਂ ਵਿਚਕਾਰ ਖਾਈ ਨੂੰ ਹੋਰ ਚੌੜਾ ਕਰ ਦਿੱਤਾ। ਅਕਬਰ ਦੀ ਸੈਕੂਲਰ ਨੀਤੀ ਦਾ ਵੱਡੇ ਵੱਡੇ ਸ਼ਹਿਰਾਂ ਵਿਚ ਰਹਿਣ ਵਾਲੇ ਲੋਕਾਂ ਤੇ ਸਿੱਧਾ ਅਸਰ ਪਿਆ ਅਤੇ ਸ਼ਾਹੀ ਰਾਜਧਾਨੀ ਦੇ ਆਸੇ ਪਾਸੇ ਦੇ ਇਲਾਕਿਆਂ ਤੇ ਵੀ ਇਸ ਦਾ ਪ੍ਰਭਾਵ ਪਿਆ, ਪਰ ਬਾਦਸ਼ਾਹ ਦੀ ਇਸ ਉਦਾਰ ਨੀਤੀ ਦਾ ਦੂਰ ਦੁਰਾਡੇ ਅਤੇ ਛੋਟੇ ਇਲਾਕਿਆਂ ਤੇ ਕੋਈ ਅਸਰ ਨਹੀਂ ਪਿਆ।

ਫਿਰ ਵੀ ਭਗਤੀ ਲਹਿਰ ਤੇ ਸੂਫੀ ਭਾਈਚਾਰੇ ਆਗੂਆਂ ਦੇ ਪ੍ਰਭਾਵ ਕਾਰਨ ਜਾਤ-ਪਾਤ ਤੇ ਧਰਮ ਦੇ ਆਧਾਰ ਤੇ ਪਈਆਂ ਖਾਈਆਂ ਦਾ ਅਸਰ ਕੁਝ ਹੱਦ ਤੱਕ ਘੱਟ ਹੋ ਗਿਆ। ਗੁਰੂ ਸਾਹਿਬਾਂ ਨੇ ਅਮਲੀ ਤੌਰ ਤੇ ਜਾਤ ਪਾਤ ਦੇ ਵਿਤਕਰੇ ਦਾ ਖੰਡਨ ਕੀਤਾ ਅਤੇ ਫੋਕੀਆਂ ਤੇ ਫਜ਼ੂਲ ਰਹੁ-ਰੀਤੀਆਂ ਨੂੰ ਖੁਲ੍ਹੇ ਆਮ ਭੰਡਿਆ। ਉਨ੍ਹਾਂ ਦੀਆਂ ਸਿਖਿਆਵਾਂ ਨਾਲ ਹਿੰਦੂ ਜਨਤਾ ਨੂੰ ਬਹੁਤ ਉਤਸ਼ਾਹ ਤੇ ਰਾਹਤ ਮਿਲੀ।

ਅਕਬਰ ਦੇ ਸ਼ਹਿਨ ਰਵੱਈਏ ਦੇ ਫਲਸਰੂਪ ਹਿੰਦੂਆਂ ਉਪਰ ਹੋਣ ਵਾਲੇ ਜ਼ੁਲਮ ਘੱਟ ਗਏ। ਮੁਸਲਮਾਨਾਂ ਵਲੋਂ ਹਿੰਦੂਆਂ ਦੇ ਬੁੱਤਾਂ ਤੇ ਸੰਗੀਤ ਨਾਲ ਨਫਰਤ ਕਾਰਨ ਹਿੰਦੂ ਆਪਣੇ ਘਰਾਂ ਵਿਚ ਹੀ ਪਾਠ ਪੂਜਾ ਕਰਦੇ ਸਨ। ਅਗਲੇ ਕਾਂਡਾ ਵਿਚ ਅਸੀਂ ਸਮਕਾਲੀ ਧਾਰਮਕ ਰਵਾਇਤਾਂ ਪ੍ਰਤੀ ਗੁਰੂ ਰਾਮਦਾਸ ਦੇ ਰਵੱਈਏ ਬਾਰੇ ਜ਼ਿਕਰ ਕਰਾਂਗੇ।

ਕਿਉਂਕਿ ਅਕਬਰ ਧਰਮ ਨੂੰ ਇਕ ਦਰਸ਼ਨ ਅਤੇ ਜੀਵਨ-ਮਾਰਗ ਦੇ ਰੂਪ ਵਿਚ ਜਾਨਣ ਵਿਚ ਦਿਲਚਸਪੀ ਰੱਖਦਾ ਸੀ, ਉਸ ਨੇ ਉਤਰੀ ਭਾਰਤ ਦੇ ਇਕ ਸ਼ਕਤੀਸ਼ਾਲੀ ਹੁਕਮਰਾਨ ਵਜੋਂ ਜਦੋਂ ਉਸ ਨੇ ਆਪਣੀ ਸਥਿਤੀ ਬਹੁਤ ਮਜ਼ਬੂਤ ਕਰ ਲਈ ਸੀ – ਇੱਕ ਧਰਮ ਨਿਰਪੇਖ ਨੀਤੀ ਉਤੇ ਅਮਲ ਕਰਨ ਦੀ ਕੋਸ਼ਿਸ਼ ਕੀਤੀ। ਉਸ ਨੇ 1564 ਵਿਚ ਹਿੰਦੂਆਂ ਉਪਰ ਲਗੇ ਤੀਰਥ ਯਾਤਰਾ ਟੈਕਸ ਨੂੰ ਖਤਮ ਕਰ ਦਿੱਤਾ। ਇਹ ਟੈਕਸ ਅਸਲ ਵਿਚ ਬਹੁਤ ਜ਼ਿਆਦਾ ਸੀ, ਜਿਸ ਨਾਲ ਹਿੰਦੂਆਂ ਦੀ ਇਕ ਤਰ੍ਹਾਂ ਕਮਰ ਹੀ ਟੁੱਟ ਗਈ ਸੀ। ਇਹ ਯਾਤਰਾ ਟੈਕਸ ਸਵਾ ਛੇ ਰੁਪਏ ਪ੍ਰਤੀ ਜੀ ਅਰਥਾਤ ਇੱਕ ਹਿੰਦੂ ਕਾਮੇ ਦੀ ਅੱਧੇ ਮਹੀਨੇ ਦੀ ਉਜਰਤ ਦੇ ਬਰਾਬਰ ਸੀ। ਅਕਬਰ ਨੇ 1564 ਵਿਚ ਗੈਰ ਮੁਸਲਮਾਨ ਲੋਕਾਂ ਤੇ ਲਗੇ ਜਜ਼ੀਏ ਨੂੰ ਖਤਮ ਕਰ ਦਿੱਤਾ। ਇਹ ਇਕ ਕਿਸਮ ਦਾ ਟੈਕਸ ਹੀ ਸੀ, ਜੋ ਉਨ੍ਹਾਂ ਲੋਕਾਂ ਨੂੰ ਆਪਣੇ ਘਰਾਂ ਵਿਚ ਵਿਚਰਦਿਆਂ ਗੁਪਤ ਤੌਰ ਤੇ ਧਾਰਮਕ ਪਾਠ ਪੂਜਾ ਕਰਨ ਉਪਰ ਲੱਗਾ ਹੋਇਆ ਸੀ। ਉਸ ਨੇ ਗੈਰ ਮੁਸਲਿਮ ਲੋਕਾਂ ਲਈ ਸਰਕਾਰੀ ਨੌਕਰੀ ਦੇ ਦਰ ਵੀ ਖੋਲ੍ਹ ਦਿੱਤੇ। ਇਹ ਕਦਮ ਭਾਵੇਂ ਸਿਆਸੀ ਪੱਖੋਂ ਚੁੱਕੇ ਗਏ ਸਨ, ਪਰ ਫਿਰ ਵੀ ਹਿੰਦੂਆਂ ਤੇ ਪਏ ਬੋਝ ਨੂੰ ਅਤੇ ਉਨ੍ਹਾਂ ਵਿਰੁੱਧ ਮੁਸਲਿਮ ਹਾਕਮਾਂ ਤੇ ਨਵੇਂ ਨਵੇਂ ਬਣੇ ਮੁਸਲਮਾਨਾਂ ਵਲੋਂ ਹਿੰਦੂਆਂ ਨਾਲ ਕੀਤੇ ਜਾ ਰਹੇ

ਵਿਤਕਰੇ ਨੂੰ ਘੱਟ ਕਰਨ ਵਿਚ ਕਾਫੀ ਮਦਦ ਮਿਲੀ।

ਅਕਬਰ ਦੀ ਧਾਰਮਕ ਨੀਤੀ ਇਕ ਪਾਸੇ ਧਰਮ ਨਿਰਪੇਖਤਾ ਅਤੇ ਦੂਜੇ ਪਾਸੇ ਸਿਆਸੀ ਵਿਚਾਰਾਂ ਦਾ ਸੰਗਮ ਸੀ। ਉਹ ਖੁਦ ਆਪਣੀ ਸਰਕਾਰ ਨੂੰ ਕੱਟੜ ਮੁਸਲਿਮ ਨੇਤਾਵਾਂ ਦੇ ਜੱਫੇ ਵਿਚੋਂ ਆਜ਼ਾਦ ਕਰਾਉਣਾ ਚਾਹੁੰਦਾ ਸੀ। ਇਸ ਤੋਂ ਛੁੱਟ ਉਸ ਦੇ ਹਿੰਦੂ ਰਾਜਿਆਂ ਨਾਲ ਰਿਸ਼ਤੇ ਤੇ ਉਸ ਦੇ ਰਾਜਪੂਤ ਸਰਦਾਰਾਂ ਨਾਲ ਸੁਖਾਵੇਂ ਸੰਬੰਧਾਂ ਨੇ ਹਿੰਦੂਆਂ ਪ੍ਰਤੀ ਉਸ ਦੇ ਰਵਈਏ ਨੂੰ ਨਰਮ ਕਰ ਦਿੱਤਾ। ਕਿਹਾ ਜਾਂਦਾ ਹੈ ਹਿੰਦੂਆਂ ਦੇ ਜਜ਼ਬਾਤ ਦੀ ਕਦਰ ਕਰਦਿਆਂ ਹੋਇਆਂ ਉਹ ਦਵਾਲੀ ਅਤੇ ਸ਼ਿਵਰਾਤ੍ਰੀ ਵਰਗੇ ਹਿੰਦੂ ਤਿਉਹਾਰਾਂ ਵਿਚ ਆਪ ਹਿੱਸਾ ਲੈਣ ਲੱਗ ਪਿਆ ਸੀ ਅਤੇ ਉਸ ਨੇ ਆਪਣੇ ਮਹਿਲ ਵਿਚ ਗਊ ਦਾ ਮਾਸ ਖਾਣਾ ਵਰਜਿਤ ਕਰ ਦਿੱਤਾ ਸੀ।[20]

ਅਕਬਰ ਦੀ ਦੂਜੇ ਧਰਮਾਂ ਵਿਚ ਦਿਲਚਸਪੀ ਜਾਇਜ਼ ਹੀ ਸੀ, ਅਤੇ ਅਡੋ-ਅੱਡ ਧਰਮਾਂ ਦੀਆਂ ਰਹੁ-ਨੀਤੀਆਂ ਤੇ ਫਿਲਾਸਫੀ ਬਾਰੇ ਆਪਣੇ ਆਪ ਨੂੰ ਜਾਣੂ ਕਰਾਉਣ ਲਈ ਉਸ ਨੇ 1575 ਵਿਚ ਫਤਹਿਪੁਰ ਸੀਕਰੀ ਵਿਚ ਇਕ ਇਬਾਦਤ ਖਾਨਾ ਬਣਵਾਇਆ। ਇੱਕ ਹਕੂਮਤ ਦੇ ਮੁਖੀਏ ਵਜੋਂ ਉਹ ਆਪਣੀ ਸਥਿਤੀ ਮਜ਼ਬੂਤ ਕਰਨਾ ਚਾਹੁੰਦਾ ਸੀ ਅਤੇ ਇਸ ਮਨੋਰਥ ਲਈ ਉਸ ਨੇ ਦੀਨੇ ਇਲਾਹੀ ਦੀ ਸੰਪਰਦਾ ਦਾ ਆਰੰਭ ਕੀਤਾ। ਉਹ ਆਪਣੇ ਆਪ ਨੂੰ ਇੱਕ ਨੀਮ-ਖੁਦਾਈ ਸਖਸ਼ੀਅਤ ਦੇ ਤੌਰ ਤੇ ਪੇਸ਼ ਕਰਨਾ ਚਾਹੁੰਦਾ ਸੀ ਜਿਸ ਪ੍ਰਤੀ ਲੋਕਾਂ ਦਾ ਇਹ ਫਰਜ਼ ਬਣਦਾ ਸੀ ਕਿ ਉਹ ਬਾਦਸ਼ਾਹ ਦਾ ਹਰ ਹੁਕਮ ਮੰਨਣ ਅਤੇ ਜੇ ਉਹ ਉਸ ਦੇ ਹੁਕਮ ਦੀ ਅਦੂਲੀ ਕਰਨ ਤਾਂ ਉਹ ਇਕ ਕਿਸਮ ਦੀ ਧਾਰਮਕ ਬੇਹੁਰਮਤੀ ਸਮਝੀ ਜਾਵੇ। ਇਹ ਨਵਾਂ ਧਰਮ ਸਿਰਫ ਅਕਬਰ ਦੇ ਦਰਬਾਰ ਤਾਈਂ ਹੀ ਸੀਮਤ ਸੀ ਤੇ ਇਸ ਦੇ ਕੁਝ ਕੁ ਹਜ਼ਾਰ ਹੀ ਪੈਰੋਕਾਰ ਸਨ।[21ੳ] ਅੱਲਬਤਾ ਗੁਰੂ ਰਾਮਦਾਸ ਨੇ ਬਾਦਸ਼ਾਹ ਅਕਬਰ ਦੇ ਨਵੇਂ ਧਰਮ ਨੂੰ ਸੰਜੀਦਗੀ ਨਾਲ ਨਹੀਂ ਲਿਆ ਕਿਉਂਕਿ ਬਾਦਸ਼ਾਹ ਲੋਕ ਆਪਣੀ ਤਾਕਤ ਦੀ ਹਵਸ ਲਈ ਇਹੋ ਜਿਹੀਆਂ ਚਲਾਕੀਆਂ ਵਰਤਦੇ ਹੀ ਹੁੰਦੇ ਹਨ। ਫੇਰ ਵੀ ਅਕਬਰ ਦੀ ਗੁਰੂ ਰਾਮਦਾਸ ਪ੍ਰਤੀ ਮਿਤ੍ਰਤਾ ਨੇ ਸਮਾਜ ਦੀਆਂ ਉਚੇਰੀਆਂ ਸ਼੍ਰੇਣੀਆਂ ਦੇ ਲੋਕਾਂ ਵਿਚ ਸਿੱਖ ਧਰਮ ਨੂੰ ਲੋਕਪ੍ਰਿਯ ਬਣਾ ਦਿੱਤਾ।[21ਅ]

ਤੀਰਥ ਯਾਤਰਾ ਵਰਗੀਆਂ ਰਹੁ-ਰੀਤੀਆਂ ਉਹਨਾਂ ਦਿਨਾਂ ਵਿਚ ਆਮ ਸਨ। ਹਿੰਦੂ ਆਪਣੇ 68 ਤੀਰਥਾਂ ਦੀ ਯਾਤਰਾ ਕਰਦੇ ਜਦ ਕਿ ਮੁਸਲਮਾਨ ਹਰ ਸਾਲ ਮੱਕੇ ਦੀ ਜ਼ਿਆਰਤ ਲਈ ਜਾਂਦੇ। ਸੜਕਾਂ ਖਤਰੇ ਨਾਲ ਭਰੀਆਂ ਹੋਈਆਂ ਸਨ ਜਿਥੇ ਡਾਕੂਆਂ ਦੀਆਂ ਧਾੜਾਂ ਫਿਰਦੀਆਂ ਰਹਿੰਦੀਆਂ ਅਤੇ ਇਸ ਲਈ ਤੀਰਥ ਯਾਤਰੀ ਕਾਫ਼ਲਿਆਂ ਦੀ ਸ਼ਕਲ ਵਿਚ ਜੁੜ ਕੇ ਜਾਂਦੇ। ਮੁਸਲਿਮ ਹਾਜੀਆਂ ਦੇ ਜਹਾਜ਼ ਸੂਰਤ ਤੋਂ ਅਤੇ ਕੈਂਬੇ ਦੀ ਖਾੜੀ ਦੀਆਂ ਦੂਸਰੀਆਂ ਬੰਦਰਗਾਹਾਂ ਤੋਂ ਭਰ ਕੇ ਚਲਦੇ। ਇਥੋਂ ਤਾਈਂ ਕਿ ਸ਼ਾਹੀ ਤੇ ਹੋਰ ਅਮੀਰ ਖਾਨਦਾਨਾਂ ਦੀਆਂ ਔਰਤਾਂ ਵੀ ਇਸ ਜੋਖਮ ਭਰੀ ਜ਼ਿਆਰਤ ਤੇ ਜਾਂਦੀਆਂ ਅਤੇ ਹੱਜ ਕਰਦੀਆਂ। ਅਕਬਰ ਦੀ ਮਾਮੀ ਗੁਲਬਦਨ ਬੇਗਮ ਅਤੇ ਬੈਰਮ ਖਾਂ ਦੀ ਵਿਧਵਾ ਸਲੀਮਾ ਸੁਲਤਾਨ ਬੇਗਮ ਜਿਸ ਨੇ ਬਾਦਸ਼ਾਹ ਅਕਬਰ ਨਾਲ ਸ਼ਾਦੀ ਕਰ ਲਈ ਸੀ, ਰਖਿਅਕਾਂ ਦੀ ਰਖਵਾਲੀ ਵਿਚ ਸੂਰਤ ਤੋਂ ਮੱਕੇ ਲਈ ਹੱਜ ਤੇ ਗਈਆਂ ਸਨ।[22] ਗੁਰੂ ਸਾਹਿਬ ਨੇ ਆਮ ਰਵਾਇਤੀ ਤੀਰਥ ਯਾਤਰਾ ਦਾ

ਵਿਰੋਧ ਕੀਤਾ ਹੈ। ਉਨਾਂ ਸਿਰਫ ਉਸ ਯਾਤਰਾ ਨੂੰ ਹੀ ਜਾਇਜ਼ ਤੇ ਪਵਿਤਰ ਮੰਨਿਆ ਹੈ, ਜਿਹੜੀ ਆਤਮਕ ਸੁਧੀ ਲਈ ਅਤੇ ਮਹਾਨ ਭਗਤੀ ਭਾਵਨਾ ਨਾਲ ਕੀਤੀ ਗਈ ਹੋਵੇ। ਗੁਰੂ ਰਾਮਦਾਸ ਦੇ ਤੀਰਥ ਯਾਤਰਾ ਪ੍ਰਤੀ ਰਵੱਈਏ ਦਾ ਜ਼ਿਕਰ ਅੱਗੇ ਚਲ ਕੇ ਇਸ ਅਧਿਆਏ ਵਿਚ ਕੀਤਾ ਜਾਵੇਗਾ।

## *ਸਭਿਆਚਾਰਕ ਪਿਛੋਕੜ*

ਸਿਖਿਆ ਦੀ ਕਿਸੇ ਵੀ ਸਰਕਾਰੀ ਪ੍ਰਣਾਲੀ ਦੇ ਨਾ ਹੋਣ ਕਰਕੇ, ਪ੍ਰਾਇਮਰੀ ਜਾਂ ਮੁੱਢਲੀ ਵਿਦਿਆ ਵੀ ਨਿੱਜੀ ਯਤਨਾਂ ਰਾਹੀਂ ਪੜ੍ਹਾਈ ਜਾਂਦੀ ਸੀ। ਖੁਸ਼-ਕਿਸਮਤੀ ਨਾਲ ਪਾਠਸ਼ਾਲਾਵਾਂ, ਮੰਦਰਾਂ ਦੇ ਨਾਲ ਜੁੜੀਆਂ ਹੋਈਆਂ ਸਨ ਜਿਥੇ ਸੰਸਕ੍ਰਿਤ ਤੋਂ ਇਲਾਵਾ ਵਿਦਿਆਰਥੀਆਂ ਨੂੰ ਵੇਦ ਸ਼ਾਸਤਰਾ ਅਤੇ ਹੋਰ ਲਿਖਣਾ-ਪੜ੍ਹਨਾ ਸਿਖਾਇਆ ਜਾਂਦਾ ਸੀ, ਉਹ ਵੀ ਕੁਝ ਇਕ ਵਿਦਿਆਰਥੀਆਂ ਨੂੰ। ਮਸੀਤਾਂ ਦੇ ਨਾਲ ਮਕਤਬ ਜੁੜੇ ਹੋਏ ਸਨ ਜਿਥੇ ਕੁਰਾਨ ਅਤੇ ਅਰਬੀ ਭਾਸ਼ਾ ਪੜ੍ਹਾਈ ਜਾਂਦੀ ਸੀ। ਨਿੱਜੀ ਤੌਰ ਤੇ ਚੰਦੇ ਇੱਕਠੇ ਕਰਕੇ ਅਧਿਆਪਕ ਨੂੰ ਤਨਖਾਹ ਦਿੱਤੀ ਜਾਂਦੀ ਸੀ। ਵਧੇਰੇ ਕਰਕੇ ਇਸਲਾਮਿਕ ਸਕੂਲਾਂ ਨੂੰ ਸਰਕਾਰੀ ਗਰਾਂਟ ਦਿੱਤੀ ਜਾਂਦੀ ਸੀ। ਗੈਰ-ਮੁਸਲਮਾਨਾਂ ਪ੍ਰਤੀ ਇਸਲਾਮੀ ਦੀਨੀ ਬੰਦਿਆਂ ਤੇ ਹਾਕਮਾਂ ਦੇ ਦੁਸ਼ਮਣੀ ਭਰੇ ਰਵੱਈਏ ਕਾਰਨ ਸੰਸਕ੍ਰਿਤ ਦੇ ਅਧਿਆਪਕ ਤੇ ਹੋਰ ਵਿਦਵਾਨ ਪਿੰਡੋਂ-ਪਿੰਡ ਕੁਝ ਕੁਝ ਮਹੀਨਿਆਂ ਲਈ ਜਾ ਕੇ ਰਹਿੰਦੇ ਤੇ ਉਥੇ ਹਿੰਦੂਆਂ ਨੂੰ ਵਿਦਿਆ ਦੇਂਦੇ। ਲਾਇਬਰੇਰੀਆਂ ਹਿੰਦੂ ਸੰਸਕ੍ਰਿਤ ਕੇਂਦਰਾਂ ਵਿਚ ਸਥਾਪਤ ਸਨ। ਪਰ ਉਨ੍ਹਾਂ ਵਿਚ ਬਹੁਤਾ ਕਰਕੇ ਧਰਮ ਤੇ ਭਾਰਤੀ ਚਿਕਿਤਸਾ ਪ੍ਰਣਾਲੀ (ਆਯੁਰਵੈਦਿਕ) ਦੇ ਵਿਸ਼ਿਆਂ ਉਪਰ ਕਿਤਾਬਾਂ ਸਨ ਜੋ ਕਿ ਸੰਸਕ੍ਰਿਤ ਭਾਸ਼ਾ ਵਿਚ ਸਨ। ਇਸੇ ਕਾਰਨ ਮੁਗਲ ਹੁਕਮਰਾਨਾਂ ਨੇ ਪ੍ਰਸ਼ਾਸਨ ਤੇ ਮਾਲ ਵਿਭਾਗ ਦੀਆਂ ਸੇਵਾਵਾਂ ਨੂੰ ਚਲਾਉਣ ਲਈ ਬਾਕਾਇਦਾ ਅਫਸਰ ਤਿਆਰ ਕਰਨ ਵਾਸਤੇ ਫਾਰਸੀ ਭਾਸ਼ਾ ਦੀ ਪੜ੍ਹਾਈ ਤੇ ਜ਼ੋਰ ਦਿੱਤਾ। ਕੇਂਦਰ ਵਿਚ ਅਤੇ ਸੂਬਿਆਂ ਦੀਆਂ ਰਾਜਧਾਨੀਆਂ ਦੀ ਪੱਧਰ ਤੇ ਫਾਰਸੀ ਵਿਚ ਹੀ ਸਾਰੇ ਰਿਕਾਰਡ ਰਖੇ ਜਾਂਦੇ ਸਨ।

ਉਚੇਰੀਆਂ ਵਿਦਿਅਕ ਸੰਸਥਾਵਾਂ ਨੂੰ ਉਦੋਂ ਕੋਈ ਜਾਣਦਾ ਹੀ ਨਹੀਂ ਸੀ। ਫਿਰ ਵੀ ਮੁਗਲ ਬਾਦਸ਼ਾਹ ਵਲੋਂ ਵਿਦਵਾਨਾਂ ਅਤੇ ਸਾਹਿਤਕ ਰੁਚੀ ਰੱਖਣ ਵਾਲੇ ਵਿਅਕਤੀਆਂ ਨੂੰ ਸਿਖਿਆ ਦੇਣ ਲਈ ਸਿਆਲਕੋਟ ਵਿਖੇ ਇਕ ਕਾਲਜ ਕਾਇਮ ਕੀਤਾ ਗਿਆ ਸੀ। ਇਸ ਵਿਚ ਜੋ ਵਿਸ਼ੇ ਵਿਸ਼ੇਸ਼ ਕਰਕੇ ਪੜ੍ਹਾਏ ਜਾਂਦੇ ਸਨ ਉਹ ਸਨ, ਖੇਤੀਬਾੜੀ, ਭੂਗੋਲ, ਇਤਿਹਾਸ, ਕਿਤਾਬਤ, ਜੋਤਿਸ਼ ਵਿਦਿਆ, ਧਾਰਮਕ ਵਿਦਿਆ ਅਤੇ ਚਿਕਿਤਸਾ ਸ਼ਾਸਤਰ। ਅਕਬਰ ਦੇ ਦਰਬਾਰ ਵਿਚ ਫਾਰਸੀ ਦੇ ਸ਼ਇਰਾਂ ਨੂੰ ਖਾਸ ਸਰਪ੍ਰਸਤੀ ਹਾਸਲ ਸੀ। ਸੂਬੇਦਾਰ ਪੰਜਾਬ ਮੁਹੰਮਦ ਖਾਂ ਕਲਾਂ (1561-68) ਇਕ ਸ਼ਾਇਰ ਅਤੇ ਸਿੱਖਿਆ ਦਾ ਸਰਪ੍ਰਸਤ ਸੀ।[23] ਅਕਬਰ ਵਲੋਂ ਸਰਕਾਰੀ ਖਰਚੇ ਉਪਰ ਬਹੁਤ ਸਾਰੇ ਕਵੀਆਂ ਤੇ ਸੰਗੀਤਕਾਰਾਂ ਨੂੰ ਸਰਪ੍ਰਸਤੀ ਦਿੱਤੀ ਜਾਂਦੀ ਸੀ। ਉਸੇ ਦੇ ਰਾਜਕਾਲ ਵਿਚ ਬੀਰਬਲ ਅਤੇ ਕ੍ਰਿਪਾ ਰਾਮ ਨੇ ਹਿੰਦੀ ਵਿਚ ਕਵਿਤਾਵਾਂ ਲਿਖੀਆਂ। ਦਰਬਾਰ ਤੋਂ ਬਾਹਰ ਦੇਸ ਦੇ ਉਤਰੀ ਹਿੱਸਿਆਂ ਵਿਚ ਪੰਜਾਬੀ ਸ਼ਾਇਰੀ ਨੇ ਤਰੱਕੀ ਕੀਤੀ। ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜਿਹੜੇ ਇਸ ਸਮੇਂ ਦੌਰਾਨ ਵਿਚਰੇ ਸਨ, ਉਨ੍ਹਾਂ ਨੇ ਆਪਣੀ ਭਗਤੀ ਭਾਵਨਾ ਵਾਲੀ ਬਾਣੀ ਰਾਹੀਂ ਪੰਜਾਬੀ ਕਵਿਤਾ ਨੂੰ ਬਹੁਤ ਅਮੀਰ ਬਣਾਇਆ। ਭਾਈ ਗੁਰਦਾਸ ਨੇ ਵੀ ਇਸੇ ਸਮੇਂ ਵਿਚ ਪੰਜਾਬੀ ਵਾਰਾਂ ਰਚੀਆਂ।

ਅਕਬਰ ਦੇ ਰਾਜਕਾਲ ਵਿਚ ਸੂਖਮ ਕਲਾਵਾਂ ਨੂੰ ਅੱਖੋਂ ਉਹਲੇ ਨਹੀਂ ਸੀ ਕੀਤਾ ਗਿਆ। ਪੰਜਾਬ ਦੇ ਸੂਬੇਦਾਰ ਕੁਲੀ ਖਾਂ ਨੇ ਏਸੇ ਸਮੇਂ ਵਿਚ ਲਾਹੌਰ ਦਾ ਖ਼ੂਬਸੂਰਤ ਕਿਲਾ ਉਸਾਰਿਆ। ਅਕਬਰ ਨੇ ਫਰਿਹਪੁਰ ਸੀਕਰੀ ਵਿਖੇ, ਜਿਹੜੀ ਕਿ 16 ਸਾਲ (1569 ਤੋਂ 1585) ਉਸਦੀ ਰਾਜਧਾਨੀ ਰਹੀ, ਕਈ ਆਕਰਸ਼ਕ ਇਮਾਰਤਾਂ ਉਸਾਰੀਆਂ। ਹੋਰ ਅਡੋ-ਅੱਡ ਥਾਵਾਂ ਤੇ ਉਸ ਦੇ ਅਮੀਰਾਂ ਵਜ਼ੀਰਾਂ ਵਲੋਂ ਸੰਗਮਰਮਰ ਦੀਆਂ ਮਹੱਲ-ਨੁਮਾ ਆਲੀਸ਼ਾਨ ਇਮਾਰਤਾਂ ਉਸਾਰੀਆਂ ਗਈਆਂ। ਅਕਬਰ ਦੇ ਰਾਜ ਵਿਚ ਕਈ ਇਕ ਸ਼ਹਿਰ ਵੀ ਵਸਾਏ ਗਏ, ਮਿਸਾਲ ਦੇ ਤੌਰ ਤੇ ਅੱਟਕ ਅਤੇ ਗੁਜਰਾਤ। ਗੁਰੂ ਰਾਮਦਾਸ ਨੇ ਰਾਮਦਾਸਪੁਰ ਨਗਰ ਦੀ ਨੀਂਹ ਰੱਖੀ। ਜਿਸ ਦਾ ਬਾਅਦ ਵਿਚ ਅੰਮ੍ਰਿਤਸਰ ਨਾਂ ਪਿਆ ਅਤੇ ਗੁਰੂ ਅਰਜਨ ਦੇਵ ਨੇ ਤਰਨਤਾਰਨ ਵਸਾਇਆ।

ਭਾਵੇਂ ਸੰਗੀਤ ਨੂੰ ਇਸਲਾਮ ਵਿਚ ਚੰਗਾ ਨਹੀਂ ਸਮਝਿਆ ਜਾਂਦਾ, ਫਿਰ ਵੀ ਅਕਬਰ ਦੇ ਦਰਬਾਰ ਵਿਚ ਇਸ ਨੂੰ ਚੰਗਾ ਉਤਸ਼ਾਹ ਮਿਲਿਆ। ਇਸ ਸਮੇਂ ਦੇ ਦੋ ਪ੍ਰਸਿੱਧ ਸੰਗੀਤਕਾਰ ਤਾਨਸੈਨ ਤੇ ਬਾਜ ਬਹਾਦਰ ਹੋਏ ਹਨ। ਆਈਨੇ ਅਕਬਰੀ ਵਿਚ ਇਸ ਤਰ੍ਹਾਂ ਲਿਖਿਆ ਹੈ, "ਸ੍ਰੀ ਹਜ਼ੂਰ ਸੰਗੀਤ ਵੱਲ ਬਹੁਤ ਧਿਆਨ ਦੇਂਦੇ ਹਨ ਅਤੇ ਆਪ ਉਨ੍ਹਾਂ ਸਭਨਾਂ ਦੀ ਸਰਪ੍ਰਸਤੀ ਕਰਦੇ ਹਨ ਜਿਹੜੇ ਇਸ ਦਿਲਕਸ਼ ਹੁਨਰ ਦੀ ਵਰਤੋਂ ਕਰਦੇ ਹਨ। ਦਰਬਾਰ ਵਿਚ ਬਹੁਤ ਸਾਰੇ ਸੰਗੀਤਕਾਰ ਹਨ : ਹਿੰਦੂ, ਇਰਾਨੀ, ਤੁਰਾਨੀ, ਕਸ਼ਮੀਰੀ, ਇਸਤਰੀਆਂ ਤੇ ਮਰਦ ਦੋਵੇਂ।"[24] ਸੰਗੀਤ ਦੀ ਸ਼ਾਹੀ ਸਰਪ੍ਰਸਤੀ ਨੇ ਸੰਗੀਤਕਾਰਾਂ ਵਿਚਕਾਰ ਮੁਕਾਬਲੇ ਦਾ ਮਾਹੌਲ ਪੈਦਾ ਕਰ ਦਿੱਤਾ। ਇਸ ਦੇ ਬਾਵਜੂਦ ਵੀ ਸੰਗੀਤ ਦੀ ਗੁਣਵੱਤਾ ਤੇ ਤਕਨੀਕ ਉਪਰ ਕੋਈ ਜ਼ੋਰ ਨਹੀਂ ਸੀ ਦਿੱਤਾ ਜਾਂਦਾ।[25] ਰਾਗ ਤੇ ਸਾਜ਼ ਸ਼ਾਹੀ ਸਰਪ੍ਰਸਤਾਂ ਦੀ ਭੁੱਖ ਨੂੰ ਮਿਟਾਣ ਲਈ ਬਣਾਏ ਗਏ ਸਨ। ਫਿਰ ਵੀ ਗੁਰੂ ਸਾਹਿਬਾਂ ਨੇ ਮਨੁੱਖ ਦੀਆਂ ਆਤਮਕ ਬੁਲੰਦੀਆਂ ਨੂੰ ਹੋਰ ਉਪਰ ਚੁੱਕਣ ਲਈ ਭਗਤੀ ਸੰਗੀਤ ਨੂੰ ਉਤਸ਼ਾਹ ਦਿੱਤਾ।[26] ਉਨ੍ਹਾਂ ਦੇ ਢਾਡੀਆਂ ਦਾ ਸੰਗੀਤ ਮਨੋਰੰਜਨ ਲਈ ਨਹੀਂ ਸੀ ਹੁੰਦਾ ਸਗੋਂ-ਆਤਮਕ ਤ੍ਰਿਪਤੀ ਲਈ ਹੁੰਦਾ ਸੀ।

ਅਕਬਰ ਦੇ ਦਰਬਾਰ ਵਿਚ ਚਿਤਰਕਾਰੀ ਨੂੰ ਵੀ ਉਤਸ਼ਾਹ ਦਿੱਤਾ ਜਾਂਦਾ ਸੀ। ਚਿਤਰਕਾਰਾਂ ਵਲੋਂ ਸਹਿਜ਼ਾਦਿਆਂ ਤੇ ਸਹਿਜ਼ਾਦੀਆਂ ਦੇ ਅੱਡੋ-ਅੱਡ ਮੁਦਰਾਵਾਂ ਵਿਚ ਚਿਤਰ ਬਣਾਏ ਜਾਂਦੇ ਸਨ। ਇਸ ਕਾਲ ਦੇ ਕੁਝ ਇਕ ਲਘੂ ਚਿੱਤਰ ਵੀ ਸੰਸਾਰ ਦੇ ਪ੍ਰਸਿੱਧ ਤੇ ਅੱਡੋ-ਅੱਡ ਅਜਾਇਬ-ਘਰਾਂ ਵਿਚ ਵੇਖੇ ਜਾ ਸਕਦੇ ਹਨ।

ਦੇਸ਼ ਦੇ ਸੂਬਿਆਂ ਦੀਆਂ ਅੱਡੋ-ਅੱਡ ਰਾਜਧਾਨੀਆਂ ਵਿਚ ਖੇਡਾਂ ਤੇ ਮਨੋਰੰਜਨ ਦੇ ਪ੍ਰਬੰਧ ਵੀ ਕੀਤੇ ਜਾਂਦੇ ਸਨ। ਨੇਜ਼ਾ-ਬਾਜੀ, ਘੋੜ-ਦੌੜ, ਤੀਰ-ਅੰਦਾਜ਼ੀ ਤੇ ਸ਼ਿਕਾਰ ਵਰਗੀਆਂ ਖੇਡਾਂ ਅਮੀਰਾਂ ਲਈ ਸਨ ਜਦ ਕਿ ਗਰੀਬ ਆਦਮੀ ਤਾਸ਼ ਜਾਂ ਚੌਪੜ ਖੇਡ ਕੇ ਹੀ ਆਪਣਾ ਮਨ ਪਰਚਾ ਲੈਂਦੇ ਸਨ। ਖਾਸ ਕਰਕੇ ਖ਼ੂਬਸੂਰਤ ਕੁੜੀਆਂ ਦੇ ਨਾਚ ਗਾਣੇ ਦਰਬਾਰਾਂ ਵਿਚ ਆਮ ਹੁੰਦੇ ਸਨ। ਇਹ ਕੁੜੀਆਂ ਅਮੀਰਾਂ ਵਜ਼ੀਰਾਂ ਨੂੰ ਸ਼ਰਾਬ ਤੇ ਸ਼ਰਬਤ ਵੀ ਭੇਂਟ ਕਰਦੀਆਂ ਸਨ। ਅਕਬਰ ਆਪਣੀ ਖਾਨਦਾਨੀ ਰਵਾਇਤ ਨੂੰ ਕਾਇਮ ਰੱਖਦਿਆਂ ਆਮ ਤੌਰ ਤੇ ਲੋੜ ਨਾਲੋਂ ਵਧੇਰੇ ਸ਼ਰਾਬ ਪੀਂਦਾ ਸੀ। ਉਸ ਨੇ ਬਾਕਾਇਦਾ ਸ਼ਰਾਬ-ਖਾਨੇ ਖੋਲ੍ਹਣ ਦੇ ਹੁਕਮ ਵੀ ਜਾਰੀ ਕੀਤੇ।[27] ਛੋਟਆਂ ਸ਼੍ਰੇਣੀਆਂ ਦੇ ਲੋਕ ਜਾਦੂਗਰਾਂ, ਮਦਾਰੀਆਂ ਅਤੇ ਬਾਜ਼ੀਗਰਾਂ ਦੀਆਂ ਖੇਡਾਂ ਵੇਖ ਕੇ ਹੀ ਮਨ ਪਰਚਾ ਲੈਂਦੇ, ਜਿਨ੍ਹਾਂ ਤੇ ਕੋਈ ਖਰਚਾ ਨਹੀਂ ਸੀ ਆਉਂਦਾ।

### *ਆਪਣੇ ਸਮੇਂ ਦਾ ਅਨੁਭਵੀ*

ਆਪਣੇ ਪੂਰਵਜਾਂ ਵਾਂਗ ਗੁਰੂ ਰਾਮਦਾਸ ਨੇ ਆਪਣੇ ਕਾਲ ਨੂੰ ਨਵੀਂ ਸੇਧ ਪ੍ਰਦਾਨ ਕੀਤੀ। ਬਿਨਾਂ ਸ਼ੱਕ ਗੁਰੂ ਸਾਹਿਬਾਂ ਨੇ ਆਪਣੇ ਸਮੇਂ ਦੀਆਂ ਘਟਨਾਵਾਂ ਦੇ ਪ੍ਰਭਾਵਾਂ ਨੂੰ ਆਪਣੀ ਬਾਣੀ ਵਿਚ ਪ੍ਰਤੀਬਿੰਬਤ ਕੀਤਾ ਹੈ। ਸਿੱਖ ਧਰਮ ਨੇ ਮਨੁੱਖ ਦੀ ਸਮਾਜ-ਬੱਧਤਾ ਦੀ ਵਕਾਲਤ ਕੀਤੀ ਹੈ। ਮਨੁੱਖ ਸਮਾਜ ਦਾ ਇੱਕ ਅੰਗ ਹੈ ਅਤੇ ਇਸ ਕਰਕੇ ਉਸ ਦੇ ਕਈ ਅਧਿਕਾਰ ਅਤੇ ਫਰਜ਼ ਵੀ ਹਨ। ਗੁਰੂ ਰਾਮਦਾਸ ਨੇ ਇੱਕ ਸਵੱਛ ਤੇ ਇਮਾਨਦਾਰ ਜੀਵਨ ਦੀਆਂ ਦਲੀਲਾਂ ਦਿੱਤੀਆਂ ਹਨ। ਉਨ੍ਹਾਂ ਨੇ ਆਪਣੇ ਆਸੇ ਪਾਸੇ ਦੇ ਸੰਸਾਰ ਨੂੰ ਵੇਖਿਆ ਤੇ ਇਹ ਮਹਿਸੂਸ ਕੀਤਾ ਕਿ ਸਿਧਾਂਤਕ ਤੌਰ ਤੇ ਧਰਮ ਅਮਲ ਨਾਲੋਂ ਵੱਖਰਾ ਹੈ। ਦੋਨੋਂ ਹਿੰਦੂ ਅਤੇ ਮੁਸਲਮਾਨ ਆਪੋ ਆਪਣੇ ਧਰਮ ਦੀਆਂ ਕਸਮਾਂ ਖਾਂਦੇ ਹਨ, ਪ੍ਰੰਤੂ ਆਪਣੇ ਰੋਜ਼ਾਨਾ ਜੀਵਨ ਵਿਚ ਉਨ੍ਹਾਂ ਦੇ ਬਿਲਕੁਲ ਉਲਟ ਚਲਦੇ ਹਨ, ਜਿਥੇ ਪਿਆਰ ਮੁਹੱਬਤ ਨਹੀਂ ਸਗੋਂ ਅਸਹਿਨਸ਼ੀਲਤਾ ਅਤੇ ਅਹਿੰਸਾ ਹੈ। ਇਸ ਅੱਤ ਦੀ ਬੁਰਿਆਈ ਦਾ ਮੂਲ ਕਾਰਨ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਆਪਣੇ ਆਪਣੇ ਅਮਲਾਂ ਦਾ ਵਿਰੋਧ ਨਹੀਂ ਸੀ, ਸਗੋਂ ਪ੍ਰੋਹਿਤ ਸ੍ਰੇਣੀ ਤੇ ਵੱਡੇ ਲੋਕਾਂ ਦਾ ਭ੍ਰਿਸ਼ਟਾਚਾਰ ਅਤੇ ਪੈਸੇ ਦੀ ਲੁਟ ਖਸੁੱਟ ਸੀ। ਉਸ ਸਮੇਂ ਸੱਤਾਧਾਰੀ ਮੁਸਲਮਾਨ ਤੇ ਕਿਰਤੀ ਮੁਸਲਮਾਨ ਵਿਚ ਬਹੁਤ ਵੱਡੀ ਖਾਈ ਸੀ ਭਾਵੇਂ ਇਹ ਦੋਨੋਂ ਇਕੋ ਧਰਮ ਦੀ ਹੀ ਗੱਲ ਕਰਦੇ ਸਨ। ਏਸੇ ਤਰ੍ਹਾਂ ਬ੍ਰਾਹਮਣਾਂ ਤੇ ਨੀਵੀਂ ਜਾਤ ਦੇ ਹਿੰਦੂਆਂ ਵਿਚਕਾਰ ਵੀ ਬਹੁਤ ਵੱਡਾ ਸਮਾਜਕ ਤੇ ਆਰਥਿਕ ਪਾੜਾ ਸੀ ਜਿਸ ਦੇ ਸਿੱਟੇ ਵਜੋਂ ਬ੍ਰਾਹਮਣ ਲੋਕ ਦੂਜਿਆਂ ਨੂੰ ਲੁੱਟ-ਲੁੱਟ ਖਾ ਰਹੇ ਸਨ।

ਗੁਰੂ ਰਾਮਦਾਸ ਜੀ ਨੇ ਧਰਮ ਦੇ ਨਾਂ ਤੇ ਲੋਕਾਂ ਦੀ ਲੁੱਟ-ਖਸੁੱਟ ਦੇ ਵਿਰੁਧ ਰੋਸ ਪ੍ਰਗਟ ਕੀਤਾ ਅਤੇ ਪ੍ਰਮਾਤਮਾ ਨਾਲ ਸਿੱਧੇ ਸੰਪਰਕ ਦੀ ਗੱਲ ਕੀਤੀ। ਪ੍ਰਮਾਤਮਾ ਕਿਸੇ ਬੁੱਤ ਜਾਂ ਕਿਸੇ ਖਾਸ ਬੰਦ ਥਾਂ ਵਿਚ ਨਹੀਂ ਵਸਦਾ ਸਗੋਂ ਉਹ ਪਿਆਰ ਅਤੇ ਦਿਲੀ ਸ਼ਰਧਾ ਭਾਵਨਾ ਨਾਲ ਪਾਇਆ ਜਾ ਸਕਦਾ ਹੈ। ਸੱਚਾ ਧਰਮ ਮਾਨਵ ਪ੍ਰੇਮ ਅਤੇ ਦਇਆ ਹੈ ਨਾ ਕਿ ਧੂਪ-ਬੱਤੀ, ਫੁੱਲ ਅਤੇ ਟੱਲ ਖੜਕਾਉਣੇ। ਗੁਰੂ ਨਾਨਕ ਅਤੇ ਉਨ੍ਹਾਂ ਤੋਂ ਮਗਰੋਂ ਦੋਹਾਂ ਗੁਰੂ ਸਾਹਿਬਾਂ ਨੇ ਸੰਗਤ ਪੰਗਤ ਅਤੇ ਲੰਗਰ ਦੀ ਸੰਸਥਾ ਕਾਇਮ ਕੀਤੀ, ਕਿਉਂਕਿ ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਪ੍ਰਮਾਤਮਾ ਦੀ ਸੇਵਾ ਉਸ ਦੇ ਜੀਵਾਂ ਦੀ ਸੇਵਾ ਹੈ। ਉਨ੍ਹਾਂ ਨੇ ਪੁਰਾਣੇ ਘਿਸੇ ਪਿਟੇ ਰੀਤੀ ਰਿਵਾਜਾਂ ਦਾ ਖੰਡਨ ਕੀਤਾ, ਕਿਉਂਕਿ ਇਹ ਸਿਰਫ ਵਿਖਾਵੇ ਦੇ ਚਿੰਨ੍ਹ ਹੀ ਰਹਿ ਗਏ ਸਨ ਨਾ ਕਿ ਅੰਤਰੀਵ ਸ਼ਰਧਾ। ਆਤਮਾ ਤੋਂ ਬਿਨਾਂ ਕੋਈ ਆਕਾਰ ਅਧਿਆਤਮਕਤਾ ਦਾ ਖੰਡਨ ਹੈ।

ਆਪਣੀ ਬਾਣੀ ਵਿਚ ਗੁਰੂ ਰਾਮਦਾਸ ਨੇ ਆਪਣੇ ਸਮੇਂ ਦੀਆਂ ਸਿਆਸੀ ਕੁਰੀਤੀਆਂ ਵੱਲ ਇਸ਼ਾਰਾ ਕੀਤਾ ਹੈ। ਉਨ੍ਹਾਂ ਦਾ ਬਾਦਸ਼ਾਹਾਂ ਅਤੇ ਉਨ੍ਹਾਂ ਦੇ ਅਹਿਲਕਾਰਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਲੋਕਾਂ ਲਈ ਜੀਵਨ-ਢੰਗ ਵਿਚ ਸੁਧਾਰ ਲਿਆਉਣ ਵਾਸਤੇ ਕਿਸੇ ਵੀ ਯੋਜਨਾ ਨੂੰ ਕੁਚਲ ਦੇਣ ਦੇ ਯਤਨਾਂ ਕਾਰਨ ਗੁਰੂ ਸਾਹਿਬ ਅਜਿਹੇ ਅਹਿਲਕਾਰਾਂ ਦੇ ਇਕ-ਪੁਰਖੀ ਤੇ ਹਿੰਸਕ ਤਰੀਕਿਆਂ ਨੂੰ ਬਿਲਕੁਲ ਪਸੰਦ ਨਹੀਂ ਸਨ ਕਰਦੇ। ਉਨ੍ਹਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਹੁਕਮਰਾਨ ਨਾਸ਼ਵਾਨ ਹਨ। ਆਪਣੇ ਹੀ ਸਮੇਂ ਵਿਚ ਉਨ੍ਹਾਂ ਨੇ ਹਮਾਯੂੰ ਦਾ

ਹਸ਼ਰ ਵੇਖਿਆ, ਸੂਰੀ ਖ਼ਾਨਦਾਨ ਤੇ ਹੋਰ ਛੋਟੇ ਛੋਟੇ ਸਰਦਾਰਾਂ ਦੀ ਬਰਬਾਦੀ ਵੀ ਉਨ੍ਹਾਂ ਵੇਖੀ। ਆਪ ਫਰਮਾਉਂਦੇ ਹਨ :

*ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*
*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*

(ਪੰਨਾ ੬੪੫)

ਇਕ ਹੋਰ ਥਾਂ ਤੇ ਰਾਜਿਆਂ ਮਹਾਰਾਜਿਆਂ ਵਲੋਂ ਅਪਣਾਏ ਗਏ ਔਝੜ ਤਰੀਕਿਆਂ ਦੀ ਅਲੋਚਨਾ ਕਰਦਿਆਂ ਗੁਰੂ ਸਾਹਿਬ ਨੇ ਫਰਮਾਇਆ :

*ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ॥*
*ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ॥*
*ਪੁਤ੍ਰ ਕਲਤ੍ਰ ਨ ਵਿਸਰਹਿ ਬਹੁ ਪ੍ਰੀਤਿ ਲਗਾਇਆ॥*
*ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ॥*

(ਪੰਨਾ ੧੨੪੫)

ਗੁਰੂ ਰਾਮਦਾਸ ਅਨੁਸਾਰ ਇਨ੍ਹਾਂ ਅਮੀਰਾਂ ਵਜ਼ੀਰਾਂ ਦੀਆਂ ਖੁਸ਼ੀਆਂ ਤੇ ਐਸ਼ਪ੍ਰਸਤੀ ਥੋੜ੍ਹ-ਚਿਰੀ ਹੈ :

*ਰਾਜੁ ਕਮਾਵੈ ਦਹ ਦਿਸ ਸਾਰੀ॥*
*ਮਾਣੈ ਰੰਗ ਭੋਗ ਬਹੁ ਨਾਰੀ॥*
*ਜਿਉ ਨਰਪਤਿ ਸੁਪਨੈ ਭੇਖਾਰੀ॥*

(ਪੰਨਾ ੧੭੬)

ਰਾਜਿਆਂ ਦੀ ਚਾਪਲੂਸੀ ਬੇਅਰਥ ਤੇ ਹਾਸੋਹੀਣੀ ਹੈ। ਗੁਰੂ ਰਾਮਦਾਸ ਨੇ ਫਰਮਾਇਆ ਹੈ :

*ਏਹਿ ਭੂਪਤਿ ਰਾਜੇ ਨ ਆਖੀਅਹਿ*
*ਦੂਜੈ ਭਾਇ ਦੁਖੁ ਹੋਈ॥*
*ਕੀਤਾ ਕਿਆ ਸਾਲਾਹੀਐ*
*ਜਿਸੁ ਜਾਦੇ ਬਿਲਮ ਨ ਹੋਈ॥*

(ਪੰਨਾ ੧੦੯੯)

ਰਾਜੇ ਕੋਈ ਪਰਾ ਮਨੁੱਖ ਨਹੀਂ ਹਨ, ਉਹ ਤਾਂ ਸਾਧਾਰਨ ਨਾਸ਼ਵਾਨ ਜੀਵ ਹਨ, ਜੋ ਬੁੱਢੇ ਹੁੰਦੇ ਹਨ ਤੇ ਮਰਦੇ ਵੀ ਹਨ :

*ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ*
*ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ॥*
*ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ*
*ਤਿਸੁ ਮੇਰੇ ਮਨ ਭਜੁ ਪਰਵਾਣੁ॥*

(ਪੰਨਾ ੮੬੧)

ਗੁਰੂ ਰਾਮਦਾਸ ਰਾਜਿਆਂ ਨੂੰ ਦੈਵੀ ਮਨੁੱਖ ਨਹੀਂ ਮੰਨਦੇ। ਆਖਰ ਉਨ੍ਹਾਂ ਨੇ ਸਾਧਾਰਨ ਮਨੁੱਖਾਂ ਵਾਂਗ ਕਈ ਸੁੱਖ ਦੁੱਖ ਝੱਲੇ ਹੁੰਦੇ ਹਨ। ਤੇ ਉਨ੍ਹਾਂ ਵਾਂਗ ਹੀ ਉਨ੍ਹਾਂ ਦੇ ਜਜ਼ਬਾਤ ਹੁੰਦੇ ਹਨ ਤੇ ਉਨ੍ਹਾਂ ਵਾਂਗ ਹੀ ਮਰਦੇ ਹਨ। ਆਪ ਫਰਮਾਉਂਦੇ ਹਨ :

*ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ॥*
*ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ॥*
*ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ॥*
*ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ॥*
*ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ॥*

(ਪੰਨਾ ੧੨੪੬)

ਏਸੇ ਤਰ੍ਹਾਂ ਹੀ ਗੁਰੂ ਸਾਹਿਬ ਨੇ ਆਪਣੇ ਸਮੇਂ ਦੀਆਂ ਸਮਾਜਕ ਕੁਰੀਤੀਆਂ ਨੂੰ ਨੰਗਿਆਂ ਕੀਤਾ ਹੈ ਅਤੇ ਉਨ੍ਹਾਂ ਕਿਸੇ ਇਕ ਜਾਤ ਨੂੰ ਬੁਰਾ ਨਹੀਂ ਕਿਹਾ। ਮਨੁੱਖ ਦਾ ਅਨੁਮਾਨ ਉਸ ਦੇ ਜਨਮ ਵਾਲੇ ਪਰਿਵਾਰ ਦੇ ਦਰਜੇ ਜਾਂ ਹਾਲਤ ਤੋਂ ਨਹੀਂ ਲਾਉਣਾ ਚਾਹੀਦਾ ਸਗੋਂ ਉਸ ਦੇ ਆਚਰਨ ਅਤੇ ਕਰਮਾਂ ਤੋਂ ਲਾਉਣਾ ਚਾਹੀਦਾ ਹੈ। ਨੀਵੀਂ ਜਾਤੀ ਦੇ ਲੋਕਾਂ ਨੂੰ ਅਧਿਆਤਮਕ ਵਿਕਾਸ ਅਤੇ ਪ੍ਰਮਾਤਮਾ ਦੀ ਪ੍ਰਾਪਤੀ ਲਈ ਕੋਈ ਰੁਕਾਵਟ ਨਹੀਂ। ਗੁਰੂ ਰਾਮਦਾਸ ਨੇ ਨੀਵੀਂ ਜਾਤੀ ਦੇ ਭਗਤਾਂ ਦੀਆਂ ਕਈ ਮਿਸਾਲਾਂ ਦਿੱਤੀਆਂ ਹਨ ਜਿਨ੍ਹਾਂ ਨੂੰ ਮੁਕਤੀ ਮਿਲੀ ਹੈ। ਆਪ ਫਰਮਾਉਂਦੇ ਹਨ :

*ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥*
*ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥*

(ਪੰਨਾ ੭੩੩)

ਗੁਰੂ ਰਾਮਦਾਸ ਨੇ ਧਾਰਮਕ ਆਗੂਆਂ ਤਥਾ ਠੇਕੇਦਾਰਾਂ ਦੇ ਭ੍ਰਿਸ਼ਟਾਚਾਰ ਅਤੇ ਉਨ੍ਹਾਂ ਦੀਆਂ ਚਾਲਬਾਜ਼ੀਆਂ ਦੀ ਕਰੜੀ ਅਲੋਚਨਾ ਕੀਤੀ ਹੈ। ਉਨ੍ਹਾਂ ਨੇ ਬਹੁਤ ਸਾਰੇ ਹਿੰਦੂ ਫਿਰਕਿਆਂ ਵਲੋਂ ਚਲਾਈਆਂ ਗਈਆਂ ਫੋਕੀਆਂ ਰਹੁ-ਰੀਤੀਆਂ ਦੀ ਨਿੰਦਿਆ ਕੀਤੀ ਹੈ। ਇਕ ਥਾਂ ਆਪ ਨੇ ਕਿਹਾ ਹੈ :

*ਪੰਡਿਤੁ ਸਾਸਤ ਸਿਮ੍ਰਿਤਿ ਪੜਿਆ॥*
*ਜੋਗੀ ਗੋਰਖੁ ਗੋਰਖੁ ਕਰਿਆ॥*
*ਮੈ ਮੂਰਖ ਹਰਿ ਹਰਿ ਜਪੁ ਪੜਿਆ॥ ...*
*ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ॥*
*ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ॥...*
*ਖਤ੍ਰੀ ਕਰਮ ਕਰੇ ਸੂਰਤਣੁ ਪਾਵੈ॥*
*ਸੂਦੁ ਵੈਸੁ ਪਰ ਕਿਰਤਿ ਕਮਾਵੈ॥*
*ਮੈ ਮੂਰਖ ਹਰਿਨਾਮੁ ਛਡਾਵੈ॥*
*ਮੈ ਅੰਧੁਲੇ ਹਰਿ ਟੇਕ ਟਿਕਾਈ॥*

(ਪੰਨਾ ੧੬੩)

ਗੁਰੂ ਰਾਮਦਾਸ ਨੇ ਬੁੱਤ-ਪੂਜਾ ਨੂੰ ਬਿਲਕੁਲ ਨਿਸਫਲ ਮੰਨਿਆ ਹੈ। ਉਨ੍ਹਾਂ ਫਰਮਾਇਆ :

*ਨਿਰਜੀਉ ਪੂਜਹਿ ਮੜਾ ਸਰੇਵਹਿ*
*ਸਭ ਬਿਰਥੀ ਘਾਲ ਗਵਾਵੈ॥...*
*ਨਾਨਕ ਭਾਗ ਭਲੇ ਤਿਸ ਜਨ ਕੇ*
*ਜੋ ਹਰਿ ਚਰਣੀ ਚਿਤੁ ਲਾਵੈ॥*

(ਪੰਨਾ ੧੨੬੪)

ਚੌਥੇ ਗੁਰੂ ਜੀ ਨਾਥ ਜੋਗੀਆਂ ਨਾਲ ਵੀ ਰੰਜ ਸਨ ਜੋ ਖ਼ਾਸ ਕਿਸਮ ਦੇ ਭੇਖੀ ਵਸਤਰ ਪਹਿਨ ਕੇ ਆਪਣੇ ਪੰਥ ਦਾ ਵਿਖਾਵਾ ਕਰਦੇ ਹਨ। ਗੁਰੂ ਸਾਹਿਬ ਨੇ ਅਜਿਹੇ ਯੋਗੀਆਂ ਦੇ ਇੱਕ ਟੋਲੇ ਨੂੰ ਇੰਜ ਸੰਬੋਧਨ ਕੀਤਾ ਹੈ:

*ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ॥*
*ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ॥*
*ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ॥*
*ਅੰਤਰਿ ਲਾਲਚੁ ਭਰਮੁ ਹੈ ਭਰਮੈ ਗਵਾਰੀ॥*
*ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ॥*

(ਪੰਨਾ ੧੨੪੩)

ਯੋਗੀਆਂ ਦੀਆਂ ਰਹੁ-ਰੀਤੀਆਂ ਤੇ ਖਾਸ ਕਿਸਮ ਦੇ ਵਸਤਰਾਂ ਦਾ ਖੰਡਨ ਕਰਦਿਆਂ ਉਨ੍ਹਾਂ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਉਹ ਮੁਕਤੀ ਦੇ ਸੱਚੇ ਮਾਰਗ ਨੂੰ ਧਾਰਨ ਕਰਨ। ਹੇਠਲੀਆਂ ਸਤਰਾਂ ਵਿਚ ਉਨ੍ਹਾਂ ਇੰਜ ਫਰਮਾਇਆ ਹੈ :

*ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ*
*ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥*
*ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ*
*ਹਰਿ ਪਾਈਐ ਸਤਸੰਗਤੀ ਉਪਦੇਸਿ ਗੁਰੂ*
*ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥*

(ਪੰਨਾ ੧੨੯੭)

ਆਪਣੇ ਸਮੇਂ ਵਿਚ ਗੁਰੂ ਸਾਹਿਬ ਨੇ ਵੱਡੀ ਗਿਣਤੀ ਵ੍ਰਿਚ ਹਿੰਦੂਆਂ ਤੇ ਮੁਸਲਮਾਨਾਂ ਵਲੋਂ ਕੀਤੀ ਜਾਂਦੀ ਤੀਰਥ ਯਾਤਰਾ ਨੂੰ ਵੀ ਨਿੰਦਿਆ ਹੈ। ਯਾਤਰਾ ਲਈ ਪੰਜਾਬੀ ਦਾ ਸ਼ਬਦ ਹੈ 'ਤੀਰਥ' ਜਿਸ ਦਾ ਸ਼ਾਬਦਿਕ ਅਰਥ ਹੈ ਪਾਪ ਤੋਂ ਮੁਕਤੀ ਦਾ ਇਕ ਸਾਧਨ। ਕਿਸੇ ਤਥਾ-ਕਥਿਤ ਧਾਰਮਕ ਸਥਾਨ ਤੇ ਜਾਂ ਦਰਿਆਂ ਤੇ ਜਾਣ ਨਾਲ ਕੋਈ ਅਧਿਆਤਮਕ ਲਾਭ ਨਹੀਂ ਮਿਲਦਾ। ਪ੍ਰੰਤੂ ਜੇਕਰ ਕੋਈ ਮਨੁੱਖ ਭਗਤੀ ਕਰਨ ਤਥਾ ਉਥੇ ਰਹਿੰਦੇ ਧਰਮਾਤਮਾ ਬੰਦਿਆਂ ਨੂੰ ਮਿਲਣ ਜਾਂਦਾ ਹੈ ਤਾਂ ਅਜਿਹਾ ਕਰਨਾ ਉਸ ਦੇ ਅਧਿਆਤਮਕ ਵਿਕਾਸ ਲਈ ਇਕ ਕਦਮ ਹੈ। ਗੁਰੂ ਰਾਮਦਾਸ ਨੇ ਸਿੱਖਾਂ ਨੂੰ ਦੱਸਿਆ ਕਿ ਸੱਚੀ ਤੀਰਥ ਯਾਤਰਾ ਪਵਿੱਤਰ ਨਾਮ ਦੀ ਭਗਤੀ ਹੈ। ਉਨ੍ਹਾਂ ਫਰਮਾਇਆ :

*ਤੀਰਥਿ ਅਠਸਠਿ ਮਜਨੁ ਨਾਈ॥*

*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥*

(ਪੰਨਾ ੧੨੬੩)

ਇਕ ਹੋਰ ਥਾਂ ਤੇ ਉਨ੍ਹਾਂ ਨੇ ਕਿਹਾ ਹੈ ਕਿ ਸੱਚੇ ਗੁਰੂ ਨਾਲ ਮਿਲਾਪ ਹੀ ਸੱਚੀ ਤੀਰਥ ਯਾਤਰਾ ਹੈ :

*ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥*

(ਪੰਨਾ ੧੪੦)

ਗੁਰੂ ਨਾਲ ਜੁੜ ਕੇ ਅਧਿਆਤਮਕ ਗਿਆਨ ਪ੍ਰਾਪਤ ਕਰਨ ਲਈ ਆਪ ਗੁਰੂ ਅਮਰਦਾਸ ਦੇ ਨਾਲ ਕੁਰੂਕਸ਼ੇਤਰ ਗਏ। ਗੁਰੂ ਰਾਮਦਾਸ ਫਰਮਾਉਂਦੇ ਹਨ :

*ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸ ਭਇਆ॥*

*ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥*

(ਪੰਨਾ ੧੧੧੬)

ਨਿਰਸੰਦੇਹ, ਪ੍ਰਚਲਿਤ ਰਵਾਇਤਾਂ ਨਾਲ ਦੋ ਚਾਰ ਹੋਣ ਅਤੇ ਧਾਰਮਿਕ ਮਾਮਲਿਆਂ ਵਿਚ ਆਪਣੇ ਅੱਡਰੇ ਵਿਚਾਰਾਂ ਕਾਰਨ ਗੁਰੂ ਸਾਹਿਬਾਨ ਨੂੰ ਕਈ ਸੁਆਰਥੀ ਅਨਸਰਾਂ ਦਾ ਵਿਰੋਧ ਵੀ ਝਲਣਾ ਪਿਆ। ਗੁਰੂ ਰਾਮਦਾਸ ਦੇ ਦੋਖੀਆਂ ਨੇ ਆਪ ਜੀ ਵਿਰੁਧ ਅਕਬਰ ਅੱਗੇ ਇਕ ਦਰਖਾਸਤ ਦਿੱਤੀ ਜਿਹੜੀ ਕਿ ਬਾਅਦ ਵਿਚ ਬਰਖਾਸਤ ਹੋ ਗਈ। ਗੁਰੂ ਰਾਮਦਾਸ ਨੇ ਇਸ ਘਟਨਾ ਦਾ ਆਪਣੀ-ਬਾਣੀ ਵਿਚ ਇਉਂ ਜ਼ਿਕਰ ਕੀਤਾ ਹੈ :

*ਨਿੰਦਕਾ ਕੇ ਮੁਹ ਕਾਲੇ ਕਰੇ*

*ਹਰਿ ਕਰਤੈ ਆਪਿ ਵਧਾਈ॥*

*ਜਿਉ ਜਿਉ ਨਿੰਦਕ ਨਿੰਦ ਕਰਹਿ*

*ਤਿਉ ਤਿਉ ਨਿਤ ਨਿਤ ਚੜੈ ਸਵਾਈ॥*

(ਪੰਨਾ ੩੦੭)

ਗੌਂਡ ਮਰਵਾਹਾ, ਜਿਸਨੇ ਆਪਣੇ ਨੌਕਰ ਰਾਹੀਂ ਬਾਦਸ਼ਾਹ ਨੂੰ ਇਹ ਝੂਠੀ ਦਸਖਾਸਤ ਦਿੱਤੀ ਸੀ ਕਿ ਗੁਰੂ ਨੇ ਉਸ ਦੀ ਜੱਦੀ ਜ਼ਮੀਨ ਉਤੇ ਗੈਰ-ਕਾਨੂੰਨੀ ਤੌਰ ਤੇ ਕਬਜ਼ਾ ਕੀਤਾ ਹੋਇਆ ਹੈ, ਉਸ ਨੂੰ ਆਪਣਾ ਥੁੱਕਿਆ ਚੱਟਣਾ ਪਿਆ। ਗੁਰੂ ਰਾਮਦਾਸ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ :

*ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ*

*ਓਥੈ ਭੀ ਮੁਹੁ ਕਾਲਾ ਦੁਹਾ ਵੇ ਮੁਖਾ ਦਾ ਕਰਾਇਆ॥*

*ਤੜ ਸੁਣਿਆ ਸਭਤੁ ਜਗਤ ਵਿਚਿ*

*ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ*

*ਫਾਵਾ ਹੋਇ ਕੈ ਉਠਿ ਘਰ ਆਇਆ॥*

(ਪੰਨਾ ੩੦੬)

ਗੁਰੂ ਜੀ ਦੇ ਦੋਖੀਆਂ ਨੂੰ ਮੂੰਹ ਦੀ ਖਾਣੀ ਪਈ :

*ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ*
*ਸੁ ਅਉਖਾ ਜਗ ਮਹਿ ਹੋਇਆ॥*
*ਨਰਕ ਘੋਰੁ ਦੁਖ ਖੂਹੁ ਹੈ*
*ਓਥੈ ਪਕੜਿ ਓਹੁ ਢੋਇਆ॥*

(ਪੰਨਾ ੩੦੯)

ਪ੍ਰੰਤੂ ਭੰਡੀ ਕਰਨ ਵਾਲਿਆਂ ਦੀਆਂ ਕੁਚਾਲਾਂ ਦੇ ਬਾਵਜੂਦ ਜੇਕਰ ਉਹ ਪਸ਼ਚਾਤਮਾ ਕਰਕੇ ਗੁਰੂ ਕੋਲੋਂ ਖਿਮਾ ਮੰਗ ਲੈਣ ਤਾਂ ਮਹਾਨ ਗੁਰੂ ਉਨ੍ਹਾਂ ਨੂੰ ਮਾਫ ਕਰ ਦੇਂਦਾ ਹੈ :

*ਓਸੁ ਅਗੈ ਪਿਛੈ ਢੋਈ ਨਾਹੀ*
*ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥...*
*ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ*
*ਤਾ ਪਿਛਲੇ ਅਉਗਣ ਬਖਸਿ ਲਇਆ॥*

(ਪੰਨਾ ੩੦੭)

ਗੁਰੂ ਰਾਮਦਾਸ ਨੇ ਆਪਣੇ ਇਕ ਸਲੋਕ ਵਿਚ ਕਿਹਾ ਹੈ ਕਿ ਉਸ ਦੇ ਪੂਰਵਜ ਗੁਰੂ ਅਮਰਦਾਸ ਨੇ ਆਪਣੇ ਦੋਖੀਆਂ ਤੇ ਭੰਡੀ ਕਰਨ ਵਾਲਿਆਂ ਨੂੰ ਮਾਫ ਕੀਤਾ ਹੈ ਅਤੇ ਉਨ੍ਹਾਂ ਤੇ ਬਖਸ਼ਿਸ਼ ਵੀ ਕੀਤੀ ਹੈ :

*ਗੁਰੁ ਚਉਥੀ ਪੀੜੀ ਟਿਕਿਆ*
*ਤਿਨਿ ਨਿੰਦਕ ਦੁਸਟ ਸਭਿ ਤਾਰੇ॥*
*ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ*
*ਤਿਸੁ ਕਾਰਜ ਸਭਿ ਸਵਾਰੇ॥*

(ਪੰਨਾ ੩੦੭)

ਗੁਰੂ ਰਾਮਦਾਸ ਨੇ ਇੱਕ ਬੜੀ ਸੁੰਦਰ ਉਦਾਹਰਨ ਰਾਹੀਂ ਆਪਣੇ ਦੋਖੀਆਂ ਉਪਰ ਗੁਰੂ ਦੀ ਕ੍ਰਿਪਾ ਬਾਰੇ ਇਉਂ ਕਿਹਾ ਹੈ :

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ*
*ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥*
*ਇਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ*
*ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥*

(ਪੰਨਾ ੮੫੪)

ਗੁਰੂ ਰਾਮਦਾਸ ਨੇ ਸਮਾਜ ਸੁਧਾਰ ਅਤੇ ਮਨੁੱਖੀ ਵਿਕਾਸ ਲਈ ਕੰਮ ਕੀਤਾ। ਇਸ ਮਨੋਰਥ ਲਈ ਲੰਗਰ ਅਤੇ ਕਮਜ਼ੋਰ ਤੇ ਨਿਤਾਣਿਆਂ ਦੀ ਸੰਭਾਲ ਰਾਹੀਂ ਸਮਾਜਕ ਸੇਵਾ ਸੰਗਠਿਤ ਕੀਤੀ। ਉਹ ਚਾਹੁੰਦੇ ਸਨ ਕਿ ਨੀਵੀਆਂ ਜਾਤੀਆਂ ਦੇ ਲੋਕ ਜਿਹੜੇ ਪਛੜੇ ਹੋਏ ਅਤੇ

ਆਰਥਿਕ ਤੌਰ ਤੇ ਨਿਤਾਣੇ ਸਨ ਉਨ੍ਹਾਂ ਨੂੰ ਕਈ ਇਕ ਸਾਂਝੀਆਂ ਭਾਈਚਾਰਕ ਸਕੀਮਾਂ ਰਾਹੀਂ ਮਦਦ ਪਹੁੰਚਾਈ ਜਾਵੇ ਤਾਂ ਜੋ ਉਹ ਇੱਜ਼ਤ ਮਾਣ ਨਾਲ ਰਹਿ ਸਕਣ। ਉਹ ਇਹ ਨਹੀਂ ਸਨ ਮਹਿਸੂਸ ਕਰਦੇ ਕਿ ਜਨਤਾ ਦੀ ਭਲਿਆਈ ਲਈ ਸਰਕਾਰ ਨੂੰ ਜਾਂ ਅਹਿਲਕਾਰਾਂ ਨੂੰ ਅਜਿਹੀਆਂ ਸਕੀਮਾਂ ਚਲਾਉਣੀਆਂ ਚਾਹੀਦੀਆਂ ਹਨ। ਏਸੇ ਤਰ੍ਹਾਂ ਹੀ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਭਾਰਤੀ ਇਸਤਰੀ ਦੀ ਹਾਲਤ ਸੁਧਾਰਨ ਦੀ ਕਾਫੀ ਗੁੰਜਾਇਸ਼ ਹੈ। ਇਸਤਰੀ ਦਾ ਜੀਵਨ ਸਾਰਾ ਬੰਧੇਜ ਵਿਚ ਨਹੀਂ ਬੀਤਣਾ ਚਾਹੀਦਾ ਸਗੋਂ ਉਸ ਨੂੰ ਮਰਦ ਨਾਲ ਇਕ ਕਾਰਾਮਦ ਅਤੇ ਲਾਹੇਵੰਦਾ ਸਹਿਯੋਗੀ ਵਜੋਂ ਵਿਚਰਨਾ ਚਾਹੀਦਾ ਹੈ। ਗੁਰੂ ਜੀ ਦੀ ਅਗਵਾਈ ਹੇਠ ਸਿਖਾਂ ਵਲੋਂ ਮਰਦਾਂ ਤੇ ਇਸਤਰੀਆਂ ਨੂੰ ਬਰਾਬਰ ਦਰਜਾ ਤੇ ਮਾਣ ਦਿੱਤਾ ਜਾਂਦਾ ਸੀ। ਨਿਤਾਣੀਆਂ ਸ਼੍ਰੇਣੀਆਂ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਗੁਰੂ ਸਾਹਿਬ ਦੀ ਪਹੁੰਚ ਜਿਥੇ ਉਸਾਰੂ ਸੀ ਉਥੇ ਨਾਲ ਮਾਨਵ ਵਾਦੀ ਵੀ ਸੀ। ਉਹ ਸਵੈ-ਸਹਾਇਤਾ ਦੀ ਕਦਰ ਕਰਦੇ ਸਨ ਪ੍ਰੰਤੂ ਇਸ ਦੇ ਨਾਲ ਨਾਲ ਉਹ ਇਕ ਸੰਗਠਿਤ ਧਰਮ ਅਰਥ ਕਾਰਜ ਸੰਸਥਾ ਦੀ ਵਕਾਲਤ ਵੀ ਕਰਦੇ ਸਨ। ਆਪ ਨੇ ਸਦਾਚਾਰ ਨੂੰ ਅਧਿਆਤਮਿਕਤਾ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਅਤੇ ਮਨੁੱਖੀ ਜੀਵਨ ਦੇ ਸਰਵਉੱਚ ਨਿਸ਼ਾਨੇ ਦੀ ਪ੍ਰਾਪਤੀ ਲਈ ਆਚਰਣ-ਉਸਾਰੀ ਨੂੰ ਇੱਕ ਸਾਧਨ ਬਣਾਇਆ।

ਮਹਾਨ ਪੈਗੰਬਰ ਅਤੇ ਮਾਨਵਵਾਦ ਦੇ ਰਹਿਬਰ ਆਪਣੇ ਯੁੱਗ ਦੀ ਅਧੋਗਤੀ ਨੂੰ ਪ੍ਰਤੀਬਿੰਬਤ ਹੀ ਨਹੀਂ ਕਰਦੇ ਸਗੋਂ ਉਹ ਸਮੁੱਚੇ ਜੀਵਨ ਅਤੇ ਮਨੁੱਖੀ ਵਾਤਾਵਰਨ ਨੂੰ ਸੁੰਦਰ ਤੇ ਪਵਿੱਤਰ ਬਣਾਉਣ ਲਈ ਰਾਹਿਬਰਾਂ ਦੇ ਤੌਰ ਤੇ ਵੀ ਕੰਮ ਕਰਦੇ ਹਨ। ਗੁਰੂ ਰਾਮਦਾਸ ਨੇ ਆਪਣੇ ਜੀਵਨ ਤੇ ਬਾਣੀ ਦੇ ਸੰਦੇਸ਼ ਰਾਹੀਂ ਨਾ ਕੇਵਲ ਆਪਣੇ ਸਮਕਾਲੀਆਂ ਨੂੰ ਧਰਮ ਦਾ ਮਾਰਗ ਹੀ ਦਿਖਾਇਆ ਸਗੋਂ ਹਰੇਕ ਯੁੱਗ ਵਿਚ ਸੱਚ ਦੇ ਜਗਿਆਸੂਆਂ ਲਈ ਇੱਕ ਸ਼ਾਹੀ ਮਾਰਗ ਦਰਸ਼ਨ ਵੀ ਕਾਇਮ ਕੀਤਾ ਤਾਂ ਜੋ ਉਸ ਤੇ ਚਲਦਿਆਂ ਹੋਇਆਂ ਸੱਚ-ਖੰਡ ਦੇ ਦਰ ਤੱਕ ਪਹੁੰਚਿਆ ਜਾ ਸਕੇ।

## ਹਵਾਲੇ


1. ਗੋਬਿੰਦ ਸਿੰਘ ਮਨਸੁਖਾਨੀ : ਲਾਈਫ ਆਫ ਗੁਰੂ ਨਾਨਕ, ਪੰਨਾ 86
2. ਆਦਿ ਗ੍ਰੰਥ, ਪੰਨਾ 360, 417, 722
3. ਪੀ. ਸਪੀਅਰ : ਏ ਹਿਸਟਰੀ ਆਫ ਇੰਡੀਆ, ਭਾਗ II, ਪੰਨਾ 80
4. ਮੈਕਾਲਿਫ : ਦੀ ਸਿੱਖ ਰਿਲੀਜਨ, ਭਾਗ II, ਪੰਨਾ 20
5. ਨਾਰੰਗ ਅਤੇ ਗੁਪਤਾ : ਹਿਸਟਰੀ ਆਫ ਦੀ ਪੰਜਾਬ, ਪੰਨਾ 173
6. ਇਤਿਹਾਸਕਾਰਾਂ ਨੇ ਵੱਖ-ਵੱਖ ਤਰੀਕਾਂ ਦਿੱਤੀਆਂ ਹਨ। ਦੇਖੋ ਨਾਰੰਗ ਅਤੇ ਗੁਪਤਾ, ਪੰਨਾ 178 ਅਤੇ ਸਮਿਥ ਅਕਬਰ, ਪੰਨਾ 74. (ਅਕਬਰ ਪੰਜਾਬ ਵਿਚ ਦਾਖਲ ਹੋਇਆ ਅਤੇ ਧਾਰਮਿਕ ਅਸਥਾਨਾਂ ਦੇ ਦਰਸ਼ਨ ਕੀਤੇ)
7. ਕੇ. ਐਮ. ਅਸ਼ਰਫ : ਲਾਈਫ ਐਂਡ ਕੰਡੀਸ਼ਨਜ਼ ਆਫ ਦੀ ਪੀਪਲ ਆਫ ਹਿੰਦੋਸਤਾਨ, ਪੰਨਾ 275
8. ਤੁਜ਼ਕੇ ਜਹਾਂਗੀਰੀ (ਉਰਦੂ), ਪੰਨਾ 35
9. ਐਸ. ਆਰ. ਸ਼ਰਮਾ : ਮੁਗਲ ਗਵਰਨਮੈਂਟ ਐਂਡ ਐਡਮਿਨਿਸਟਰੇਸ਼ਨ, ਪੰਨਾ 551
10. ਕੌਲ ਅਤੇ ਸੈਂਬੀ : ਦੀ ਸਿੱਖਸ, ਪੰਨਾ 23
11. ਡਬਲਿਊ. ਐਰਸਕੀਨ : ਏ ਹਿਸਟਰੀ ਆਫ ਇੰਡੀਆ ਅੰਡਰ ਹਮਾਯੂੰ, ਭਾਗ II, ਪੰਨਾ 551

12. ਐਡਵਰਡਜ਼ ਐਂਡ ਗੈਰੇਟ : ਮੁਗਲ ਰੂਲ ਇਨ ਇੰਡੀਆ, ਪੰਨਾ 274
12 ੳ. ਬੀ. ਐਸ. ਨਿੱਜਰ : ਪੰਜਾਬ ਅੰਡਰ ਦੀ ਗਰੇਟ ਮੁਗਲਜ਼, ਪੰਨਾ 146
13. ਐਮ. ਲਤੀਫ : ਹਿਸਟਰੀ ਆਫ ਦੀ ਪੰਜਾਬ, ਪੰਨਾ 1252
14. ਸਮਿਥ : ਅਕਬਰ, ਪੰਨਾ 112
15. ਅਸ਼ਰਫ : ਲਾਈਫ ਐਂਡ ਕੰਡੀਸ਼ਨਜ਼ ਆਫ ਦੀ ਪੀਪਲ ਆਫ ਹਿੰਦੋਸਤਾਨ, ਪੰਨਾ 292
16. ਸਮਿਥ : ਅਕਬਰ, ਪੰਨਾ 152
17. ਐਡਵਰਡਜ਼ ਐਂਡ ਗੈਰੇਟ : ਮੁਗਲ ਰੂਲ ਇਨ ਇੰਡੀਆ, ਪੰਨਾ 277
18. ਐਸ. ਆਰ. ਸ਼ਰਮਾ : ਰਿਲੀਜੀਅਸ ਪਾਲਿਸੀ ਆਫ ਮੁਗਲ ਰੂਲਰਜ਼, ਪੰਨਾ 14
19. ਐਸ. ਆਰ ਸ਼ਰਮਾ : ਮੁਗਲ ਗਵਰਨਮੈਂਟ ਐਂਡ ਐਡਮਿਨਿਸਟਰੇਸ਼ਨ, ਪੰਨਾ 170
20. ਐਸ. ਆਰ. ਸ਼ਰਮਾ : ਰਿਲੀਜੀਅਸ ਪਾਲਿਸੀ ਆਫ ਮੁਗਲ ਰੂਲਰਜ਼, ਪੰਨਾ 24
21. ਪੀ. ਸਪੀਅਰ : ਏ ਹਿਸਟਰੀ ਆਫ ਇੰਡੀਆ, ਭਾਗ II, ਪੰਨਾ 37
21 ੳ. ਬੀ. ਐਸ. ਨਿੱਜਰ : ਪੰਜਾਬ ਅੰਡਰ ਦੀ ਗਰੇਟ ਮੁਗਲਜ਼, ਪੰਨਾ 128
21 ਅ. ਜੀ. ਸੀ. ਨਾਰੰਗ : ਗਲੋਰੀਅਸ ਹਿਸਟਰੀ ਆਫ ਸਿਖਿਜ਼ਮ, ਪੰਨਾ 41
22. ਐਡਵਰਡਜ਼ ਐਂਡ ਗੈਰੇਟ : ਮੁਗਲ ਰੂਲ ਇਨ ਇੰਡੀਆ, ਪੰਨਾ 293
23. ਨਾਰੰਗ ਅਤੇ ਗੁਪਤਾ : ਹਿਸਟਰੀ ਆਫ ਦੀ ਪੰਜਾਬ, ਪੰਨਾ 198
24. ਐਚ. ਬਲੌਕਮੈਨ ਦੁਆਰਾ ਅਨੁਵਾਦਿਤ, ਭਾਗ I, ਪੰਨਾ 612
25. ਏ. ਐਲ. ਬਾਸ਼ਮ : ਏ ਕਲਚਰਲ ਹਿਸਟਰੀ ਆਫ ਇੰਡੀਆ, ਪੰਨਾ 222
26. ਦੇਖੋ ਕਾਂਡ 4, ਗੁਰੂ ਰਾਮਦਾਸ ਜੀ ਦਾ ਪਵਿੱਤਰ ਸੰਗੀਤ
27. ਕੇ. ਐਮ. ਅਸ਼ਰਫ : ਲਾਈਫ ਐਂਡ ਕੰਡੀਸ਼ਨਜ਼ ਆਫ ਦੀ ਪੀਪਲ ਆਫ ਹਿੰਦੋਸਤਾਨ, ਪੰਨਾ 263
28. ਆਦਿ ਗ੍ਰੰਥ, ਪੰਨਾ 645
29. ਉਹੀ, ਪੰਨਾ 1245
30. ਉਹੀ, ਪੰਨਾ 176
31. ਉਹੀ, ਪੰਨਾ 1088
32. ਉਹੀ, ਪੰਨਾ 861
33. ਉਹੀ, ਪੰਨਾ 1246
34. ਉਹੀ, ਪੰਨਾ 733
35. ਉਹੀ, ਪੰਨਾ 163
36. ਉਹੀ, ਪੰਨਾ 1264
37. ਉਹੀ, ਪੰਨਾ 1243
38. ਉਹੀ, ਪੰਨਾ 1297
39. ਉਹੀ, ਪੰਨਾ 1263
40. ਉਹੀ, ਪੰਨਾ 140
41. ਉਹੀ, ਪੰਨਾ 1116
42. ਉਹੀ, ਪੰਨਾ 307
43. ਉਹੀ, ਪੰਨਾ 306
44. ਉਹੀ, ਪੰਨਾ 309
45. ਉਹੀ, ਪੰਨਾ 307
46. ਉਹੀ, ਪੰਨਾ 307
47. ਉਹੀ, ਪੰਨਾ 854

ਕਾਂਡ –2

# ਗੁਰੂ ਰਾਮਦਾਸ ਦਾ ਜੀਵਨ

*ਪੂਰੀ ਹੋਈ ਕਰਾਮਾਤਿ*
*ਆਪਿ ਸਿਰਜਣਹਾਰੈ ਧਾਰਿਆ॥* (968)

(ਆਦਿ ਗਰੰਥ)

ਜਦੋਂ ਅਸੀਂ ਗੁਰੂ ਰਾਮਦਾਸ ਦੇ ਜੀਵਨ ਤੇ ਝਾਤ ਮਾਰਦੇ ਹਾਂ ਤਾਂ ਉਪਰੋਕਤ ਸਤਰਾਂ ਦੀ ਡੂੰਘਾਈ ਤੇ ਸੱਚਾਈ ਤੋਂ ਪ੍ਰਭਾਵਤ ਹੋ ਜਾਂਦੇ ਹਾਂ। ਇਕ ਯਤੀਮ ਬੱਚਾ ਸੀ ਜਿਸ ਨੂੰ ਉਸ ਦੀ ਨਾਨੀ ਲਾਹੌਰੋਂ ਲੈਣ ਆਈ। ਉਸ ਨੇ ਉਸ ਬੱਚੇ ਨੂੰ ਆਪਣੇ ਨਾਲ ਆਪਣੇ ਪਿੰਡ ਬਾਸਰਕੇ ਲੈ ਆਂਦਾ ਤੇ ਉਸ ਦਾ ਪਾਲਨ ਪੋਸ਼ਣ ਸ਼ੁਰੂ ਕਰ ਦਿੱਤਾ। ਇੱਕ ਛਾਬੜੀ ਵਾਲੇ ਮੁੰਡੇ ਦੇ ਰੂਪ ਵਿਚ ਉਹ ਬਾਲਕ ਬਾਸਰਕੇ ਅਤੇ ਗੋਇੰਦਵਾਲ ਦੇ ਪਿੰਡਾਂ ਦੀ ਗਲੀ-ਗਲੀ, ਆਪਣੇ ਸਿਰ ਤੇ ਉਬਲੇ ਹੋਏ ਛੋਲਿਆਂ ਦੀ ਛਾਬੜੀ ਚੁਕੀ ਫਿਰਦਾ ਸੀ, ਆਪਣੀ ਰੋਜ਼ੀ ਕਮਾਉਣ ਲਈ। ਚੰਗੇ ਭਾਗਾਂ ਨੂੰ ਇਸ ਮੌਕੇ ਤੇ ਗੁਰੂ ਅਮਰਦਾਸ ਉਸ ਨੂੰ ਮਿਲੇ, ਉਨਾਂ ਨੇ ਉਸ ਨੂੰ ਸਿੱਖਿਆ ਦਿੱਤੀ ਅਤੇ ਆਪਣੀ ਪੁਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ। ਇਹ ਸਕੂਲ-ਵਿਦਿਆ ਤੋਂ ਵਾਂਝਾ ਇੱਕ ਲੜਕਾ ਸੀ ਜਿਸ ਨੇ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਆਪਣੀ ਲਿਆਕਤ ਅਤੇ ਅਧਿਆਤਮਕ ਗਿਆਨ ਦਾ ਪ੍ਰਗਟਾਵਾ ਕੀਤਾ ਅਤੇ ਜਿਸ ਨੇ ਪੰਡਤਾਂ, ਜੋਗੀਆਂ ਤੇ ਫਕੀਰਾਂ ਨਾਲ ਵਿਚਾਰ ਚਰਚਾ ਵਿਚ ਆਪਣੀ ਰੂਹਾਨੀਅਤ ਦਾ ਸਿੱਕਾ ਜਮਾ ਦਿੱਤਾ। ਇਕ ਲਾਚਾਰ ਤੇ ਬੇਘਰ ਲੜਕਾ ਸੀ ਜਿਸ ਨੇ ਸਮਾਂ ਬੀਤਣ ਦੇ ਨਾਲ ਸਿੱਖ ਭਾਈਚਾਰੇ ਲਈ ਇੱਕ ਨਵਾਂ ਨਗਰ ਕਾਇਮ ਕੀਤਾ। ਇਸ ਨਵਯੁਵਕ ਨੇ, ਜੋ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਗੁਰੂ-ਘਰ ਦਾ ਪੱਖ ਪੂਰਨ ਲਈ ਗਿਆ, ਉਸੇ ਬਾਦਸ਼ਾਹ ਕੋਲੋਂ ਉਸ ਸਮੇਂ ਪ੍ਰਸ਼ੰਸਾ ਅਤੇ ਸਨਮਾਨ ਪ੍ਰਾਪਤ ਕੀਤਾ ਜਦੋਂ ਬਾਦਸ਼ਾਹ ਗੁਰੂ ਅਮਰਦਾਸ ਦੇ ਦਰਸ਼ਨ ਕਰਨ ਗੋਇੰਦਵਾਲ ਗਿਆ ਅਤੇ ਉਸ ਨੇ ਗੁਰਦੁਆਰੇ ਵਿਚ ਆਮ ਲੋਕਾਂ ਨਾਲ ਬੈਠ ਕੇ ਲੰਗਰ ਛੱਕਿਆ। ਉਪਰੋਕਤ ਦਸੇ ਚਮਤਕਾਰ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਇਹ ਨਵ-ਯੁਵਕ, ਜੋ ਕਦੀ ਵੀ ਕਿਸੇ ਸਕੂਲ ਜਾਂ ਸੰਗੀਤ ਦੇ ਉਸਤਾਦ ਕੋਲ ਨਹੀਂ ਸੀ ਗਿਆ, ਉਹ ਪਵਿੱਤਰ ਸਿੱਖ ਸੰਗੀਤ ਦਾ ਇੱਕ ਨਿਪੁੰਨ ਗਵਈਆ ਬਣ ਗਿਆ ਅਤੇ ਉਸ ਨੇ ਅਡੋ-ਅੱਡ ਤਾਲਾਂ ਵਿਚ ਤੀਹ ਰਾਗਾਂ ਵਿਚ ਬਾਣੀ ਰਚੀ। ਭਾਈ ਰਾਮਦਾਸ ਇਕ ਸੱਚੇ ਸਿੱਦਕੀ ਸੇਵਕ ਸਨ ਜੋ ਗੁਰਿਆਈ ਲਈ ਗੁਰੂ ਅਮਰਦਾਸ ਵਲੋਂ ਲਈ ਗਈ ਸਖਤ ਤੋਂ ਸਖਤ ਪ੍ਰੀਖਿਆ ਵਿਚ ਪੂਰੇ ਉਤਰੇ। ਗੁਰੂ ਅਮਰਦਾਸ ਦੇ ਦਾਮਾਦ ਦੀ ਹੈਸੀਅਤ ਵਿਚ ਉਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਦੀਆਂ ਟਿਚਰਾਂ ਤੇ ਮਖੌਲਾਂ ਨੂੰ ਬੜੇ ਸਬਰ ਨਾਲ ਬਰਦਾਸ਼ਤ ਕੀਤਾ ਜਿਹੜੇ ਕਿ

ਲਾਹੌਰ ਤੋਂ ਆਏ ਹੋਏ ਸਨ ਅਤੇ ਜਿਨ੍ਹਾਂ ਨੇ ਗੋਇੰਦਵਾਲ ਵਿਖੇ ਬਾਉਲੀ ਸਾਹਿਬ ਦੀ ਉਸਾਰੀ ਲਈ ਰਾਮਦਾਸ ਜੀ ਨੂੰ ਸਿਰ ਉਪਰ ਗਾਰੇ ਤੇ ਰੇਤੇ ਦੀ ਤਗਾਰੀ ਢੋਂਦਿਆਂ ਵੇਖਿਆ ਸੀ। ਵੇਖੋ ਇਹ ਕੈਸਾ ਇੱਕ ਮਹਾਨ ਸਿੱਖ ਹੈ ਤੇ ਕੈਸੀ ਹੈ ਉਸ ਦੀ ਸਹਿਨਸ਼ੀਲਤਾ, ਜਿਸ ਨੇ ਗੁਰੂ ਅਮਰਦਾਸ ਦੇ ਹੁਕਮਾਂ ਤੇ ਚਲਦਿਆਂ ਇੱਕ ਥੜ੍ਹੇ ਨੂੰ ਸੱਤ ਵਾਰੀ ਬਣਾਇਆ ਤੇ ਢਾਇਆ ਤੇ ਉਦੋਂ ਤੱਕ ਢਾਈ-ਬਣਾਈ ਗਿਆ, ਜਿੰਨੇ ਚਿਰ ਤੱਕ ਕਿ ਅਖੀਰ ਉਸਦਾ ਥੜ੍ਹਾ ਪਰਵਾਨ ਨਹੀਂ ਹੋ ਗਿਆ। ਇਹ ਸਾਰੀਆਂ ਅਸਾਧਾਰਨ ਘਟਨਾਵਾਂ ਇਹ ਸਾਬਤ ਕਰਦੀਆਂ ਹਨ ਕਿ ਸੰਗਤ ਦੇ ਇਸ ਨਿਰਮਾਣ ਸੇਵਕ ਮਨੁੱਖਾ ਜੀਵਨ ਵਿਚ ਉਹ ਸਭ ਤੋਂ ਵੱਡੀ ਪ੍ਰਾਪਤੀ ਲਿਖੀ ਹੋਈ ਸੀ, ਜਿਸਨੂੰ ਪਵਿੱਤਰ ਸਿੱਖ-ਗ੍ਰੰਥਾਂ ਦੀ ਸ਼ਬਦਾਵਲੀ ਵਿੱਚ 'ਰੂਹਾਨੀ ਤਖਤ' ਕਹਿੰਦੇ ਹਨ।

## *ਜਨਮ ਤੇ ਬਾਲਪਨ*

ਭਾਈ ਰਾਮਦਾਸ, ਜਿਸ ਨੂੰ ਲੋਕੀਂ ਜੇਠਾ ਕਰਕੇ ਬੁਲਾਉਂਦੇ ਸਨ, ਜਿਸ ਦਾ ਮਤਲਬ ਹੁੰਦਾ ਹੈ ਪਹਿਲਾ ਬੱਚਾ, ਚੂਨਾ ਮੰਡੀ ਲਾਹੌਰ ਵਿਚ 24 ਸਤੰਬਰ, 1534 ਨੂੰ ਜਨਮੇ। ਉਨ੍ਹਾਂ ਦੇ ਪਿਤਾ ਹਰੀਦਾਸ [19] ਇਕ ਛੋਟੇ ਜਿਹੇ ਦੁਕਾਨਦਾਰ ਸਨ ਤੇ ਮਾਤਾ ਦਇਆ ਕੌਰ ਇੱਕ ਸਿੱਧੀ ਸਾਦੀ ਪਾਕਦਾਮਨ ਇਸਤਰੀ। ਆਪ ਗੁਰੂ ਨਾਨਕ ਦੇ ਸਮਕਾਲੀ ਸਨ, ਜਿਹੜੇ 65 ਸਾਲਾਂ ਦੀ ਉਮਰ ਵਿਚ ਉਸ ਵੇਲੇ ਕਰਤਾਰਪੁਰ ਵਿਚ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ। ਉਨ੍ਹਾਂ ਦੇ ਦੂਜੇ ਸਮਕਾਲੀ ਸਨ ਭਾਈ ਅੰਗਦ ਤੇ ਭਾਈ ਅਮਰਦਾਸ। ਭਾਈ ਰਾਮਦਾਸ ਦੀ ਮਾਤਾ ਦਇਆ ਕੌਰ 1541 ਵਿਚ ਚਲਾਣਾ ਕਰ ਗਈ ਤੇ ਇਸੇ ਸਾਲ ਕੁਝ ਚਿਰ ਮਗਰੋਂ ਹੀ ਉਨ੍ਹਾਂ ਦੇ ਪਿਤਾ ਸਵਰਗਵਾਸ ਹੋ ਗਏ, ਜਿਸ ਦੇ ਫਲਸਰੂਪ ਰਾਮਦਾਸ ਜੀ ਸੱਤ ਸਾਲ ਦੀ ਅਵਸਥਾ ਵਿਚ ਯਤੀਮ ਹੋ ਗਏ।[2] ਕਿਉਂਕਿ ਘਰ ਵਿਚ ਉਸ ਬਾਲਕ ਤੋਂ ਬਿਨਾਂ ਕੋਈ ਨਹੀਂ ਸੀ ਰਹਿ ਗਿਆ, ਤੇ ਨਾ ਹੀ ਉਸ ਬਾਲਕ ਦੇ ਕਿਸੇ ਰਿਸ਼ਤੇਦਾਰ ਨੇ ਉਸ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਲਈ, ਇਸ ਲਈ ਗੁਆਂਢ ਦੇ ਘਰਾਂ ਨੇ ਉਸ ਬਾਲਕ ਦੀ ਨਾਨੀ ਨੂੰ ਉਸ ਦੇ ਪਿੰਡੋਂ ਬੁਲਾ ਲਿਆ। ਨਾਨੀ ਲਾਹੌਰ ਤੁਰੰਤ ਹੀ ਪਹੁੰਚ ਗਈ ਅਤੇ ਘਰ ਦਾ ਨਿਕਸੁਕ ਸਮੇਟਣ ਮਗਰੋਂ ਉਹ ਆਪਣੇ ਦੋਹਤੇ ਨੂੰ ਬਾਸਰਕੇ ਲੈ ਆਈ। ਉਹ ਬਿਰਧ ਔਰਤ ਗਰੀਬ ਸੀ, ਇਸ ਲਈ ਭਾਈ ਰਾਮਦਾਸ ਨੂੰ ਪਰਿਵਾਰ ਦਾ ਖਰਚਾ ਚਲਾਉਣ ਲਈ ਬਾਸਰਕੇ ਪਿੰਡ ਦੀਆਂ ਗਲੀਆਂ ਵਿਚ ਸਿਰ ਉਪਰ ਉਬਲੇ ਛੋਲਿਆਂ ਦੀ ਚੰਗੇਰ ਚੁੱਕ ਕੇ ਫਿਰ-ਫਿਰ ਕੇ ਛੋਲੇ ਵੇਚਣੇ ਪਏ। ਭਾਈ ਅਮਰਦਾਸ ਜੋ ਉਸ ਵੇਲੇ 62 ਸਾਲਾਂ ਦੇ ਸਨ ਅਤੇ ਜਿਹੜੇ ਦੂਸਰੇ ਗੁਰੂ ਅੰਗਦ ਦੇਵ ਦੇ ਸ਼ਰਧਾਲੂ ਸਿੱਖ ਸਨ, ਉਹ ਉਸ ਬਿਰਧ ਇਸਤਰੀ ਨੂੰ ਉਸ ਦੇ ਇਸ ਸੰਕਟ ਵਿੱਚ ਧੀਰਜ ਦੇਣ ਆਏ ਅਤੇ ਬਾਲਕ ਰਾਮਦਾਸ ਦੇ ਪਾਲਣ ਪੋਸ਼ਣ ਵਿਚ ਬਹੁਤ ਡੂੰਘੀ ਦਿਲਚਸਪੀ ਵਿਖਾਈ। ਇਸੇ ਸਮੇਂ ਉਸ ਬਾਲਕ ਨਾਲ ਭਾਈ ਅਮਰਦਾਸ ਦਾ ਮਿਲਾਪ ਹੋਣ ਤੇ ਉਸ ਦੇ ਜੀਵਨ ਵਿਚ ਮੋੜ ਆਇਆ।

ਭਾਵੇਂ ਭਾਈ ਅਮਰਦਾਸ ਜੀ ਬਾਸਰਕੇ ਪਿੰਡ ਤੋਂ ਕੁਝ ਮੀਲ ਦੂਰ ਹੀ ਪਿੰਡ ਖਡੂਰ ਵਿਖੇ ਰਹਿੰਦੇ ਸਨ, ਜਿਥੇ ਉਹ ਗੁਰੂ ਅੰਗਦ ਦੇਵ ਜੀ ਦੀ ਪੂਰੀ ਸ਼ਰਧਾ ਨਾਲ ਸੇਵਾ ਕਰਦੇ ਸਨ, ਫਿਰ ਵੀ ਉਹ ਸਮੇਂ ਸਮੇਂ ਬਾਸਰਕੇ ਆਉਂਦੇ ਰਹਿੰਦੇ ਸਨ। ਉਨ੍ਹਾਂ ਨੇ ਰਾਮਦਾਸ ਦੀ ਇਸ ਤਰ੍ਹਾਂ ਸੰਭਾਲ ਕੀਤੀ ਜਿਵੇਂ ਉਹ ਉਨ੍ਹਾਂ ਦਾ ਆਪਣਾ ਹੀ ਲੜਕਾ ਹੋਏ। ਕੁਝ ਸਮੇਂ ਮਗਰੋਂ ਗੁਰੂ

ਅੰਗਦ ਦੇਵ ਦੇ ਹੁਕਮਾਂ ਨਾਲ ਭਾਈ ਅਮਰਦਾਸ ਗੋਇੰਦਵਾਲ ਆ ਗਏ। ਇਹ ਥਾਂ ਗੋਂਡ ਮਰਵਾਹਾ ਖਤਰੀ ਦੀ ਸੀ-ਤਾਂ ਜੋ ਪਿੰਡ ਦੇ ਵਿਕਾਸ ਨੂੰ ਤੇਜ਼ ਕੀਤਾ ਜਾ ਸਕੇ। ਉਨ੍ਹਾਂ ਨੇ ਆਪਣੇ ਕਈ ਸਾਕ ਸਬੰਧੀ ਵੀ ਉਥੇ ਲੈ ਆਂਦੇ ਅਤੇ ਭਾਈ ਰਾਮਦਾਸ ਤੇ ਉਸ ਦੀ ਨਾਨੀ ਨੂੰ ਵੀ ਉਥੇ ਆ ਜਾਣ ਲਈ ਪ੍ਰੇਰਿਆ। ਭਾਈ ਰਾਮਦਾਸ ਜੀ 1546 ਵਿਚ ਗੋਇੰਦਵਾਲ ਆ ਵੱਸੇ। ਏਥੇ ਉਨ੍ਹਾਂ ਭਾਈ ਅਮਰਦਾਸ ਜੀ ਦਾ ਬਹੁਤ ਨਿਕਟ ਦਾ ਸਾਥ ਤੇ ਨਿੱਘ ਮਾਣਿਆ। ਆਪਣੀ ਰੋਜ਼ੀ ਕਮਾਉਣ ਲਈ, ਭਾਈ ਰਾਮਦਾਸ ਨੇ ਗੋਇੰਦਵਾਲ ਵਿਖੇ ਫਿਰ ਛੋਲੇ ਵੇਚਣੇ ਸ਼ੁਰੂ ਕੀਤੇ। ਕਦੀ ਕਦੀ ਉਹ ਭਾਈ ਅਮਰਦਾਸ ਦੇ ਨਾਲ ਖਡੂਰ ਵੀ ਜਾਂਦੇ ਜਿੱਥੇ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਵੀ ਪ੍ਰਾਪਤ ਹੁੰਦਾ। ਦੂਸਰੇ ਗੁਰੂ ਨੇ 1552 ਵਿਚ ਗੁਰੂ ਅਮਰਦਾਸ ਨੂੰ ਗੁਰਿਆਈ ਦੀ ਗੱਦੀ ਦਿੱਤੀ, ਜੋ ਸਿੱਖਾਂ ਦੇ ਤੀਸਰੇ ਗੁਰੂ ਵਜੋਂ ਗੋਇੰਦਵਾਲ ਆ ਵਸੇ ਸਨ। ਭਾਈ ਅਮਰਦਾਸ ਨੂੰ ਵੀ ਪੱਕੇ ਤੌਰ ਤੇ ਗੋਇੰਦਵਾਲ ਹੀ ਰਹਿਣਾ ਪਿਆ। ਭਾਈ ਰਾਮਦਾਸ ਦੇ ਜੀਵਨ ਦਾ ਪਹਿਲਾ ਪੜਾਅ ਸਮਾਪਤ ਹੋ ਜਾਂਦਾ ਹੈ।

### *ਵਿਆਹ*

ਗੁਰੂ ਅਮਰਦਾਸ ਦੇ ਦਰਬਾਰ ਵਿਚ 1552 ਤੋਂ ਮਗਰੋਂ ਭਾਈ ਰਾਮਦਾਸ ਦੇ ਆ ਟਿਕਣ ਨਾਲ, ਉਨ੍ਹਾਂ ਦੇ ਜੀਵਨ ਦਾ ਦੂਜਾ ਪੜਾਅ ਸ਼ੁਰੂ ਹੁੰਦਾ ਹੈ। ਆਪ ਨੇ ਤੀਸਰੇ ਗੁਰੂ ਦੇ ਇੱਕ ਸੱਚੇ ਸੇਵਕ ਸ਼ਰਧਾਲੂ ਬਣ ਕੇ ਸੰਗਤ ਦੀ ਸੇਵਾ ਬੜੀ ਨਿਰਮਾਣਤਾ ਤੇ ਸਹਿਣਸ਼ੀਲਤਾ ਨਾਲ ਕੀਤੀ। ਆਪ ਵਲੋਂ ਵਿਖਾਈ ਗਈ ਵਿਲੱਖਣ ਦਇਆ ਅਤੇ ਭਗਤੀ ਭਾਵਨਾ ਕਰਕੇ ਸਿੱਖਾਂ ਵਲੋਂ ਆਪ ਨੂੰ ਬੜੇ ਪਵਿੱਤਰ ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਜਿੱਥੇ ਆਪ ਲੰਗਰ ਦੀ ਸੇਵਾ ਕਰਦੇ ਸਨ, ਉਥੇ ਨਾਲ ਨਾਲ ਆਪਣੀ ਉਦਰ ਪੂਰਨਾ ਲਈ ਛੋਲੇ ਵੀ ਵੇਚਦੇ ਸਨ। ਲੋਕ ਉਨ੍ਹਾਂ ਦੀ ਨਿਸ਼ਚਾਵਾਨ ਸੇਵਾ ਤੇ ਸੱਚੀ ਭਗਤੀ ਤੋਂ ਬਹੁਤ ਪ੍ਰਭਾਵਿਤ ਹੋਏ।

ਇੱਕ ਦਿਨ ਗੁਰੂ ਅਮਰਦਾਸ ਜੀ ਦੇ ਮਹਲ ਬੀਬੀ ਰਾਮੋ ਜੀ ਨੇ ਆਪਣੇ ਪਤੀ ਨਾਲ ਆਪਣੀ ਪੁੱਤਰੀ, ਬੀਬੀ ਭਾਨੀ, ਬਾਰੇ ਗਲ ਕੀਤੀ। ਉਸ ਵੇਲੇ ਬੀਬੀ ਭਾਨੀ ਦੀ ਉਮਰ 12 ਸਾਲ ਦੀ[2] ਅਤੇ ਉਨ੍ਹਾਂ ਦਿਨਾਂ ਵਿਚ ਛੋਟੀ ਉਮਰੇ ਲੜਕੀ ਦੀ ਸ਼ਾਦੀ ਕਰਨ ਦਾ ਆਮ ਰਿਵਾਜ ਸੀ। ਬੀਬੀ ਰਾਮੋ ਜੀ ਨੇ ਇਹ ਸਲਾਹ ਦਿੱਤੀ ਕਿ ਬੀਬੀ ਭਾਨੀ ਲਈ ਹੁਣ ਵਰ ਲੱਭ ਲੈਣਾ ਚਾਹੀਦਾ ਹੈ।

ਕੁਝ ਦਿਨਾਂ ਮਗਰੋਂ, ਭਾਈ ਰਾਮਦਾਸ ਦੀ ਬੀਬੀ ਭਾਨੀ ਨਾਲ ਮੰਗਣੀ ਕਰ ਦਿੱਤੀ ਗਈ। ਉਹ ਬੜੀ ਗੁਰਮੁਖ ਲੜਕੀ ਸੀ ਜੋ ਪਾਠ ਅਤੇ ਨਿਸ਼ਕਾਮ ਸੇਵਾ ਵਿਚ ਲਗੀ ਰਹਿੰਦੀ। ਕਿਹਾ ਜਾਂਦਾ ਹੈ, ਇੱਕ ਵਾਰੀ ਇੱਕ ਸਿੱਖ ਨੇ ਕੁਝ ਜ਼ੇਵਰ ਤੇ ਕੀਮਤੀ ਵਸਤਰ ਭੇਟਾ ਕੀਤੇ। ਉਹ ਉਹਨਾਂ ਨੂੰ ਵਰਤਣਾ ਨਹੀਂ ਸੀ ਚਾਹੁੰਦੀ ਅਤੇ ਇਸ ਕਰਕੇ ਉਨ੍ਹਾਂ ਨੂੰ ਵੇਚ ਕੇ ਉਨ੍ਹਾਂ ਦੇ ਪੈਸੇ ਉਸ ਨੇ ਲੰਗਰ ਵਿਚ ਦੇ ਦਿੱਤੇ।[3] ਉਹ ਆਪਣੇ ਪਿਤਾ ਨੂੰ ਇਕ ਗੁਰੂ-ਸਮਾਨ ਜਾਣਦੀ ਸੀ, ਜਿਸ ਕਰਕੇ ਉਨ੍ਹਾਂ ਨਾਲ ਉਸ ਦਾ ਬਹੁਤ ਹੀ ਨਿੱਘਾ ਮੋਹ ਪੈ ਗਿਆ। ਆਪਣੇ ਪਿਤਾ ਗੁਰਦੇਵ ਦੀ ਉਸ ਨੇ ਬੜੀ ਆਦਰ ਤੇ ਨਿਰਮਾਣਤਾ ਨਾਲ ਸੇਵਾ ਕੀਤੀ।

ਇਸ ਤੋਂ ਛੇਤੀ ਮਗਰੋਂ ਬੀਬੀ ਭਾਨੀ ਦੇ ਵਿਆਹ ਦਾ ਦਿਨ ਮਿਥ ਦਿੱਤਾ ਗਿਆ। ਉਸ ਸਮੇਂ ਦੀਆਂ ਪ੍ਰਚਲਤ ਰਵਾਇਤਾਂ ਅਨੁਸਾਰ ਗੁਰੂ ਅਮਰਦਾਸ ਨੇ ਹੋਣ ਵਾਲੇ ਸੁਹਰੇ ਦੀ

ਹੈਸੀਅਤ ਵਿਚ ਆਪਣੇ ਹੋਣ ਵਾਲੇ ਜਵਾਈ ਦੁਲਹੇ ਨੂੰ ਇਹ ਪੁਛਿਆ ਕਿ ਉਹ ਸ਼ਾਦੀ ਵਿਚ ਕੀ ਉਪਹਾਰ ਲੈਣਾ ਪਸੰਦ ਕਰੇਗਾ।[4] ਕਿਸੇ ਸੰਸਾਰੀ ਤੋਹਫੇ ਲਈ ਕਹਿਣ ਦੀ ਥਾਂ, ਉਸ ਨੇ ਗੁਰੂ ਜੀ ਨੂੰ ਇਹ ਬੇਨਤੀ ਕੀਤੀ ਕਿ ਉਹ ਉਸ ਨੂੰ ਪਵਿੱਤਰ ਨਾਮ ਦੀ ਬਖਸ਼ਿਸ਼ ਕਰਨ। ਇਸ ਸੰਬੰਧ ਵਿਚ ਉਹਨਾਂ ਇੱਕ ਸ਼ਬਦ ਉਚਾਰਿਆ :

*ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥*
*ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥*
*ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥*
*ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥*
*ਹੋਰਿ ਮਨਮੁਖ ਦਾਜ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*
*ਹਰਿ ਪ੍ਰਭ ਮੇਰੇ ਬਾਬਲਾ ਹਰਿ ਦੇਵਹੁ ਦਾਨੁ ਮੈ ਦਾਜੋ॥੪॥*

(ਪੰਨਾ ੭੯)

ਗੁਰੂ ਅਮਰਦਾਸ ਇਸ ਬੇਨਤੀ ਉਪਰ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਇਹ ਮਹਿਸੂਸ ਕੀਤਾ ਕਿ ਭਾਈ ਰਾਮਦਾਸ ਸੱਚੀ-ਮੁੱਚੀ ਇੱਕ ਅਧਿਆਤਮਕ ਪੁਰਸ਼ ਹਨ। ਉਨ੍ਹਾਂ ਨੇ ਭਾਈ ਰਾਮਦਾਸ ਦੀ ਬੇਨਤੀ ਪ੍ਰਵਾਨ ਕਰਦਿਆਂ ਹੋਇਆਂ ਉਨ੍ਹਾਂ ਨੂੰ ਨਾਮ ਦਾਨ ਦੀ ਦਾਤ ਬਖਸ਼ੀ। ਗੁਰੂ ਅਮਰਦਾਸ ਨੇ ਆਪਣੀ ਬੇਟੀ ਬੀਬੀ ਭਾਨੀ ਦਾ ਸਿੱਖ ਮਰਿਆਦਾ ਅਨੁਸਾਰ ਵਿਆਹ ਕਰਕੇ ਅਨੰਦ ਕਾਰਜ ਦੀ ਪ੍ਰਥਾ ਸ਼ੁਰੂ ਕੀਤੀ। ਜਿਸ ਵੇਲੇ ਬੀਬੀ ਭਾਨੀ ਅਤੇ ਭਾਈ ਰਾਮਦਾਸ ਦੀ ਜੋੜੀ ਨੇ ਗੁਰੂ ਅਮਰਦਾਸ ਦੇ ਗਿਰਦ ਪ੍ਰਕਰਮਾ ਕੀਤੀ ਤਾਂ ਉਸ ਵੇਲੇ ਗੁਰੂ ਅਮਰਦਾਸ ਦੀ ਬਾਣੀ ਅਨੰਦ ਸਾਹਿਬ ਉਚਾਰੀ ਗਈ।[6] ਇਹ ਵਿਆਹ 22 ਫੱਗਣ, ਸੰਮਤ 1610, ਬਿਕਰਮੀ (1553 ਈਸਵੀ) ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ। ਆਪਣੇ ਵਿਆਹ ਉਪਰ ਗੁਰੂ ਰਾਮਦਾਸ ਨੇ ਹੇਠ ਲਿਖੀ ਬਾਣੀ ਉਚਾਰੀ :[7]

*ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥*
*ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾਧਨ ਕੰਤ ਪਿਆਰੀ॥*
*ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ॥*
*ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ॥*
*ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ॥੪॥੧॥੩॥*

## ਸਿੱਖਿਆ

ਭਾਈ ਰਾਮਦਾਸ ਨੇ ਲੰਗਰ ਦੇ ਵਾਧੇ ਵਿਚ ਬਹੁਤ ਦਿਲਚਸਪੀ ਲਈ।[9] ਆਪ ਅਨਾਜ ਇਕੱਠਾ ਕਰਦੇ ਵੱਖ-ਵੱਖ ਕਿਰਤੀਆਂ ਨੂੰ ਜ਼ਿੰਮੇਵਾਰੀਆਂ ਸੌਂਪਦੇ ਅਤੇ ਲੰਗਰ ਦੇ ਵਰਤਾਰੇ ਦੀ ਨਿਗਰਾਨੀ ਵੀ ਕਰਦੇ। ਯਾਦ ਰਹੇ ਕਿ ਲੰਗਰ ਸਿੱਖ ਗੁਰਦੁਆਰੇ ਅਤੇ ਸਿੱਖੀ ਜੀਵਨ ਦਾ ਇੱਕ ਮਹੱਤਵਪੂਰਨ ਅੰਗ ਹੈ।[10] ਗੁਰੂ ਨਾਨਕ ਨੇ ਜਿਸ ਵੇਲੇ ਕਰਤਾਰਪੁਰ ਵਸਾਇਆ ਸੀ ਤਾਂ ਉਦੋਂ 1521 ਵਿਚ ਲੰਗਰ ਵੀ ਕਾਇਮ ਕੀਤਾ ਸੀ।[10ੲ] ਗੁਰੂ ਅੰਗਦ ਨੇ ਇਸ ਲੰਗਰ ਨੂੰ ਹੋਰ ਵਧਾਇਆ ਅਤੇ ਉਹ ਆਪ ਲੰਗਰ ਵਰਤਾਉਂਦੇ ਹੁੰਦੇ ਸਨ। ਗੁਰੂ ਅਮਰਦਾਸ ਨੇ ਇਸ ਨੂੰ ਇੱਕ ਸੰਸਥਾ ਦੇ ਰੂਪ ਵਿਚ ਬਦਲ ਦਿੱਤਾ ਅਤੇ ਜੋ ਆਹਾਰ

ਦਾ ਇਕ ਮੰਦਰ ਕਰਕੇ ਜਾਣਿਆ ਜਾਣ ਲੱਗਾ ਉਨ੍ਹਾਂ ਲੋਕਾਂ ਲਈ ਪੰਗਤ ਵਿਚ ਬੈਠ ਕੇ ਲੰਗਰ ਛੱਕਣਾ ਜ਼ਰੂਰੀ ਸੀ, ਜਿਹੜੇ ਗੁਰੂ ਜੀ ਦੇ ਦਰਸ਼ਨ ਕਰਨਾ ਜਾਂ ਸੰਗਤ ਵਿਚ ਬੈਠਣਾ ਚਾਹੁੰਦੇ ਸਨ। ਹਰ ਇੱਕ ਸਿੱਖ ਕੋਲੋਂ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਨਕਦ ਜਾਂ ਜਿਨਸ ਦੀ ਸ਼ਕਲ ਵਿਚ ਜਾਂ ਬਰਤਨ ਮਾਂਜਣ ਦੀ ਸ਼ਕਲ ਵਿਚ ਜਾਂ ਭਾਜੀ ਚਾੜ੍ਹਨ ਦੀ ਸ਼ਕਲ ਵਿਚ ਅਤੇ ਜਾਂ ਲੰਗਰ ਪਕਾਉਣ ਤੇ ਵਰਤਾਉਣ ਦੀ ਸ਼ਕਲ ਵਿਚ ਆਪਣਾ ਹਿੱਸਾ ਪਾਏ। ਲੰਗਰ ਸੰਗਤ ਦੀ ਸਾਂਝੀ ਉਗਰਾਹੀ ਨਾਲ ਚਲਾਇਆ ਜਾਂਦਾ ਹੈ। ਗੁਰੂ ਅਮਰਦਾਸ ਦੇ ਲੰਗਰ ਵਿਚ ਹਰ ਇੱਕ ਨੂੰ ਬੜਾ ਵਧੀਆ ਤੇ ਸਵਾਦੀ ਭੋਜਨ ਛਕਾਇਆ ਜਾਂਦਾ ਸੀ। ਆਉਣ ਵਾਲਿਆਂ ਦੇ ਅਡੋ-ਅੱਡ ਸਵਾਦਾਂ ਨੂੰ ਮੁੱਖ ਰੱਖ ਕੇ ਲੰਗਰ ਵਿਚ ਹਰ ਕਿਸਮ ਦੀ ਚੀਜ਼ ਬਣਾਈ ਜਾਂਦੀ ਸੀ ਜਿਹਾ ਕਿ ਮਿੱਠੀ, ਲੂਣੀ, ਖੱਟੀ ਆਦਿ ਸਤੇ ਅਤੇ ਬਲਵੰਡ ਨੇ ਲੰਗਰ ਵਿਚ ਵਰਤੀਂਦੇ ਵਧੀਆ ਭੋਜਨ ਬਾਰੇ ਇਉਂ ਕਿਹਾ ਹੈ :

*ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥*

ਲੰਗਰ ਦੇਰ ਰਾਤ ਤੱਕ ਖੁਲ੍ਹਾ ਰਖਿਆ ਜਾਂਦਾ ਸੀ। ਸਭ ਦੇ ਖਾਣ ਮਗਰੋਂ ਜੋ ਬਾਕੀ ਲੰਗਰ ਅਣਵਰਤਿਆਂ ਬਚ ਜਾਂਦਾ ਸੀ ਉਹ ਪਸ਼ੂ ਪੰਛੀਆਂ ਨੂੰ ਪਾ ਦਿੱਤਾ ਜਾਂਦਾ ਸੀ।[12] ਇਥੋਂ ਪਤਾ ਲਗਦਾ ਹੈ ਕਿ ਗੁਰੂ ਜੀ ਹਰ ਇਕ ਜੀਵ ਜੰਤੂ ਪ੍ਰਤੀ ਕਿੰਨੇ ਦਿਆਲੂ ਸਨ।

ਲੰਗਰ ਰਾਹੀਂ ਨਾ ਕੇਵਲ ਭਰਾਤਰੀ ਭਾਵ ਅਤੇ ਸਮਾਜਕ ਬਰਾਦਰੀ ਦੀ ਭਾਵਨਾ ਹੀ ਪ੍ਰਚਲਤ ਹੁੰਦੀ ਸੀ, ਸਗੋਂ ਇਹ ਚੁੱਲ੍ਹੇ ਚੌਕੇ ਦੀਆਂ ਪਾਬੰਦੀਆਂ ਤੋਂ ਵੀ ਛੁਟਕਾਰਾ ਦਿੰਦਾ ਹੈ। ਜਿਸ ਅਧੀਨ ਹਿੰਦੂ ਰਵਾਇਤਾਂ ਮੁਤਾਬਿਕ ਭੋਜਨ ਪਕਾਉਣ ਵਾਲੇ ਚੁੱਲ੍ਹੇ ਦੇ ਇਰਦਗਿਰਦ ਦਾ ਸਾਰਾ ਚੌਂਕਾ ਧੋ ਕੇ ਫਿਰ ਉਪਰ ਗੋਹੇ ਦਾ ਲੇਪ ਕੀਤਾ ਜਾਂਦਾ ਸੀ। ਗੁਰੂ ਜੀ ਨੇ ਖਾਣੇ ਦੀ ਇਸ ਪ੍ਰਕਾਰ ਦੀ ਭਿੱਟ ਦਾ ਖੰਡਨ ਕੀਤਾ।

ਗੁਰੂ ਦੇ ਲੰਗਰ ਵਿਚ ਪਕਿਆ ਖਾਣਾ ਪਵਿੱਤਰ ਮੰਨਿਆ ਜਾਂਦਾ ਸੀ ਭਾਵੇਂ ਉਹ ਹਿੰਦੂ ਰਵਾਇਤਾਂ ਅਨੁਸਾਰ ਨਹੀਂ ਸੀ ਪਕਾਇਆ ਜਾਂਦਾ। ਗੁਰੂ ਅਮਰਦਾਸ ਫਰਮਾਉਂਦੇ ਹਨ :

*ਮਤੁ ਸਦਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥*
*ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥੧॥*

ਲੰਗਰ ਨੇ ਜਾਤਪਾਤ ਦੀਆਂ ਬੰਦਸ਼ਾਂ ਨੂੰ ਤੋੜ ਦਿੱਤਾ ਅਤੇ ਇਹ ਇਕ ਸਮਾਜਕ ਅਖੰਡਤਾ ਦਾ ਸਾਧਨ ਬਣ ਗਿਆ। ਇਸ ਨੇ ਸੇਵਾ ਦਾ ਇਕ ਰਾਹ ਖੋਲ੍ਹ ਦਿੱਤਾ ਜਿਵੇਂ ਕਿ ਮਿਸਾਲ ਵਜੋਂ ਬਾਲਣ ਇਕੱਠਾ ਕਰਨਾ, ਰਾਸ਼ਨ ਢੋਣਾ, ਬਰਤਨ ਮਾਂਜਣੇ, ਦਾਲ ਭਾਜੀ ਸਾਫ ਕਰਨੀ, ਲੰਗਰ ਪਕਾਉਣਾ ਅਤੇ ਵਰਤਾਉਣਾ, ਜਲ ਛਕਾਉਣਾ ਅਤੇ ਲੰਗਰ-ਘਰ ਦੀ ਸਫਾਈ ਕਰਨੀ ਆਦਿ। ਸ਼ੁਰੂ ਤੋਂ ਹੀ ਲੰਗਰ ਨੇ ਏਕਤਾ ਪ੍ਰਾਹੁਣਾਚਾਰੀ ਅਤੇ ਆਪਣੇ ਭਾਈ-ਬੰਧੂਆਂ ਨਾਲ ਪਿਆਰ ਦਾ ਅਮਲੀ ਵਿਖਾਵਾ ਕਰਨ ਦਾ ਅਮਲ ਪ੍ਰਦਾਨ ਕੀਤਾ ਹੈ। ਇਹ ਗੱਲ ਸਿੱਖ ਜੀਵਨ ਦੀ ਮਰਯਾਦਾ ਦਾ ਇੱਕ ਵਿਲੱਖਣ ਗੁਣ ਹੈ ਅਤੇ ਇਸ ਨੂੰ ਦੇਗ ਕਰਕੇ ਜਾਣਿਆ ਜਾਂਦਾ ਹੈ ਜਾਂ ਮਿਸਾਲ ਵਜੋਂ ਅਸੀਂ ਵੰਡ ਛਕਣਾ ਵੀ ਕਹਿ ਦੇਂਦੇ ਹਾਂ।

1558 ਵਿਚ ਭਾਈ ਰਾਮਦਾਸ ਜੀ ਗੁਰੂ ਅਮਰਦਾਸ ਦੇ ਨਾਲ ਇੱਕ ਪ੍ਰਚਾਰ ਯਾਤਰਾ ਤੇ ਗਏ। ਗੁਰੂ ਜੀ ਨੇ ਕੁਰੂਕਸ਼ੇਤਰ ਦੀ ਆਪਣੀ ਯਾਤਰਾ ਲਈ ਅਭੈਜੀਤ ਮੇਲੇ ਨੂੰ ਚੁਣਿਆ। ਇਸ ਦਿਨ ਸੂਰਜ ਗ੍ਰਹਿਣ ਲਗਦਾ ਸੀ ਜਦੋਂ ਹਿੰਦੂ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਦੇ ਸਨ। ਗੁਰੂ ਰਾਮਦਾਸ ਨੇ ਇਸ ਘਟਨਾ ਦਾ ਆਪਣੀ ਬਾਣੀ ਵਿਚ ਜ਼ਿਕਰ ਕਰਦਿਆਂ ਕਿਹਾ ਹੈ ਕਿ ਸੱਚੇ ਗੁਰੂ ਦੇ ਦਰਸ਼ਨ ਹੀ ਅਭੈਜੀਤ ਦਾ ਇਸ਼ਨਾਨ ਕਰਨ ਦੇ ਬਰਾਬਰ ਹਨ :

*ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥*[14]

ਆਪ ਨੇ ਇਸ ਘਟਨਾ ਨੂੰ ਇਉਂ ਵੀ ਸਪਸ਼ਟ ਕੀਤਾ ਹੈ ਕਿ ਗੁਰੂ ਅਮਰਦਾਸ ਨੇ ਇਹ ਯਾਤਰਾ ਕਿਸੇ ਰੀਤੀ-ਰਿਵਾਜ ਲਈ ਨਹੀਂ ਕੀਤੀ ਤੇ ਨਾ ਹੀ ਹਿੰਦੂ ਫਿਰਕੇ ਨੂੰ ਖੁਸ਼ ਕਰਨ ਲਈ ਕੀਤੀ ਹੈ, ਸਗੋਂ ਲੋਕਾਂ ਨੂੰ ਮੁਕਤੀ ਦਾ ਰਸਤਾ ਵਿਖਾਉਣ ਲਈ ਕੀਤੀ ਹੈ। ਗੁਰੂ ਜੀ ਹਿੰਦੂਆਂ ਨੂੰ ਇਹ ਗਿਆਨ ਦੇਣਾ ਚਾਹੁੰਦੇ ਸਨ ਕਿ ਸੱਚੀ ਤੀਰਥ ਯਾਤਰਾ ਸਚਾਈ ਦੇ ਰਸਤੇ ਚਲਣ, ਪਵਿੱਤਰ ਨਾਮ ਦੀ ਲਿਵ ਲਾਉਣ, ਸਾਧੂ ਜਨਾਂ ਦੀ ਸੰਗਤ ਕਰਨ ਅਤੇ ਬਿਨਾਂ ਕਿਸੇ ਜਾਤ ਪਾਤ ਜਾਂ ਵਿਤਕਰੇ ਦੇ ਪ੍ਰਮਾਤਮਾ ਦੇ ਜੀਵਾਂ ਨਾਲ ਪਿਆਰ ਕਰਨ ਵਿਚ ਹੀ ਹੈ।[15] ਇਸ ਸਮੇਂ ਗੁਰੂ ਜੀ ਦੇ ਨਾਲ ਬਹੁਤ ਭਾਰੀ ਗਿਣਤੀ ਵਿਚ ਲੋਕ ਆ ਜੁੜੇ ਕਿਉਂਕਿ ਉਸ ਵੇਲੇ ਗੁਰੂ ਅਮਰਦਾਸ ਜਾਂ ਉਨ੍ਹਾਂ ਦੇ ਸਿੱਖਾਂ ਕੋਲੋਂ ਕੋਈ ਟੈਕਸ ਨਹੀਂ ਸੀ ਵਸੂਲ ਕੀਤਾ ਜਾਂਦਾ। ਗੁਰੂ ਜੀ ਉਸ ਸਾਰੇ ਇਕੱਠ ਨੂੰ ਜਮਨਾ ਤੇ ਗੰਗਾ ਦਰਿਆ ਤੇ ਲੈ ਗਏ ਅਤੇ ਇਹਨਾਂ ਦੋਹਾਂ ਥਾਵਾਂ ਤੇ ਉਥੋਂ ਦੇ ਲੋਕ ਵੀ ਗੁਰੂ ਜੀ ਦੇ ਬਚਨ ਸੁਣਨ ਲਈ ਉਹਨਾਂ ਕੋਲ ਆ ਜੁੜੇ।

### *ਬਾਉਲੀ ਸਾਹਿਬ*

ਤਪੇ ਨੇ, ਜਿਸ ਦਾ ਅਸਲੀ ਨਾਂ ਹਰੀ ਰਾਮ ਖਤਰੀ ਮਰਵਾਹਾ ਸੀ[16] ਅਤੇ ਕੁਲੀਨ ਸ਼੍ਰੇਣੀ ਦੇ ਹਿੰਦੂਆਂ ਨੇ ਗੁਰੂ ਅਮਰਦਾਸ ਦਾ ਇਸ ਗੱਲੋਂ ਵਿਰੋਧ ਕੀਤਾ, ਕਿਉਂਕਿ ਗੁਰੂ ਜੀ ਬਿਨਾਂ ਕਿਸੇ ਜਾਤ ਪਾਤ ਦੇ ਵਿਤਕਰੇ ਦੇ ਆਪਣੇ ਲੰਗਰ ਵਿਚ ਸਭ ਨੂੰ ਭੋਜਨ ਦੇਂਦੇ ਸਨ। ਆਪਣਾ ਗੁੱਸਾ ਤੇ ਰੋਸ ਪ੍ਰਗਟ ਕਰਨ ਲਈ ਉਨ੍ਹਾਂ ਸਿੱਖਾਂ ਦੇ ਕੱਚੇ ਘੜੇ ਤੇ ਬਰਤਨ ਤੋੜਨੇ ਸ਼ੁਰੂ ਕਰ ਦਿੱਤੇ, ਜਿਹੜੇ ਪਿੰਡ ਦੇ ਖੂਹ ਤੇ ਪਾਣੀ ਲੈਣ ਆਉਂਦੇ ਸਨ। ਜਿਨ੍ਹਾਂ ਸਿੱਖਾਂ ਕੋਲ ਪਾਣੀ ਭਰਨ ਲਈ ਪਿੱਤਲ ਦੀਆਂ ਗਾਗਰਾਂ ਹੁੰਦੀਆਂ ਸਨ, ਉਨ੍ਹਾਂ ਨੂੰ ਉਹ ਇੱਟਾਂ-ਰੋੜੇ ਮਾਰ ਕੇ ਸਿਰ ਤੋਂ ਹੇਠਾਂ ਸੁੱਟ ਦਿੰਦੇ।[17] ਕਿਸੇ ਪ੍ਰਕਾਰ ਦੀ ਧੜੇਬੰਦ ਲੜਾਈ ਨੂੰ ਰੋਕਣ ਲਈ ਗੁਰੂ ਅਮਰਦਾਸ ਨੇ 1553 ਵਿਚ ਇੱਕ ਬਾਉਲੀ ਉਸਾਰਨ ਦਾ ਫੈਸਲਾ ਕੀਤਾ। ਇਹ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਸਾਬਤ ਹੋਈ, ਕਿਉਂਕਿ ਦੇਸ਼ ਦੇ ਵਖੋ-ਵੱਖ ਹਿੱਸਿਆਂ ਤੋਂ ਸਿੱਖ ਬਾਉਲੀ ਦੀ ਖੁਦਾਈ ਅਤੇ ਪਉੜੀਆਂ ਦੀ ਉਸਾਰੀ ਦੀ ਕਾਰ ਸੇਵਾ ਲਈ ਗੋਇੰਦਵਾਲ ਆਉਣ ਲਗ ਪਏ। ਇਸ ਨਾਲ ਉੱਚ ਜਾਤੀ ਦੇ ਹਿੰਦੂਆਂ ਵਿਚ ਹੋਰ ਨਾਰਾਜ਼ਗੀ ਫੈਲ ਗਈ। ਗੁਰੂ ਅਮਰਦਾਸ ਦੀ ਵਧ ਰਹੀ ਪ੍ਰਸਿੱਧਤਾ ਅਤੇ ਉਨ੍ਹਾਂ ਦੇ ਅਨੇਕਾਂ ਸਿੱਖਾਂ ਵਲੋਂ ਉਨ੍ਹਾਂ ਪ੍ਰਤੀ ਵਿਖਾਈ ਜਾਣ ਵਾਲੀ ਸ਼ਰਧਾ ਕਾਰਨ ਉੱਚ-ਜਾਤੀ ਦੇ ਹਿੰਦੂ ਹੋਰ ਵੀ ਦੁਖੀ ਹੋਣ ਲਗ ਪਏ। ਭਾਈ ਰਾਮਦਾਸ ਨੇ ਤੀਜੇ ਗੁਰੂ ਦੇ ਦਾਮਾਦ

ਹੋਣ ਅਤੇ ਇਕ ਸੱਚੇ ਸ਼ਰਧਾਲੂ ਸਿੱਖ ਹੋਣ ਦੇ ਨਾਤੇ ਬਾਉਲੀ ਸਾਹਿਬ ਦੀ ਉਸਾਰੀ ਵਿਚ ਬਹੁਤ ਹੀ ਸਰਗਰਮ ਹਿੱਸਾ ਲਿਆ ਅਤੇ ਉਨ੍ਹਾਂ ਨੇ ਹੀਣੇ ਤੋਂ ਹੀਣੇ ਅਤੇ ਮੁਸ਼ਕਲ ਕੰਮਾਂ ਨੂੰ ਕਰਨ ਵਿਚ ਕਿਸੇ ਕਿਸਮ ਦੀ ਹਿਚਕਚਾਹਟ ਨਾ ਵਿਖਾਈ, ਉਹ ਮਿੱਟੀ ਚੂਨਾ ਤੇ ਪੱਥਰਾਂ ਦੀਆਂ ਭਰੀਆਂ ਟੋਕਰੀਆਂ ਆਪਣੇ ਸਿਰ ਤੇ ਢੋਂਦੇ। ਇਸ ਮੌਕੇ ਇੱਕ ਐਸੀ ਘਟਨਾ ਵਾਪਰੀ ਜਿਸ ਨੇ ਭਾਈ ਰਾਮਦਾਸ ਦੀ ਮਹਾਨ ਸਹਿਣਸ਼ੀਲਤਾ ਅਤੇ ਸਿਆਣਪ ਨੂੰ ਪ੍ਰਗਟਾਇਆ। ਉਨ੍ਹਾਂ ਦੇ ਕੁਝ ਇੱਕ ਰਿਸ਼ਤੇਦਾਰ ਹਰਿਦੁਆਰ ਤੋਂ ਲਾਹੌਰ ਜਾਂਦੇ ਹੋਏ ਰਸਤੇ ਵਿਚ ਗੋਇੰਦਵਾਲ ਆ ਕੇ ਰੁੱਕੇ। ਉਨ੍ਹਾਂ ਨੂੰ ਭਾਈ ਰਾਮਦਾਸ ਨੂੰ ਆਪਣੇ ਸਿਰ ਤੇ ਗਾਰਾ ਤੇ ਪੱਥਰ ਢੋਂਦਿਆਂ ਵੇਖ ਕੇ ਬੜੀ ਹੈਰਾਨੀ ਹੋਈ। ਇੱਕ ਨੌਜੁਆਨ ਬੰਦੇ ਵਜੋਂ ਆਪਣੇ ਸਹੁਰੇ ਦੇ ਘਰ ਵਿਚ ਅਜਿਹੇ ਘਟੀਆ ਕੰਮ ਕਰਨਾ ਬੜੀ ਬੇਇਜ਼ਤੀ, ਵਾਲੀ ਗੱਲ ਸਮਝੀ ਜਾਂਦੀ ਸੀ। ਰਿਸ਼ਤੇਦਾਰ ਨੇ ਅਜਿਹਾ ਘਟੀਆ ਕੰਮ ਕਰਨ ਤੇ ਭਾਈ ਰਾਮਦਾਸ ਨੂੰ ਤਾਅਨੇ ਮਿਹਣੇ ਦਿੱਤੇ ਅਤੇ ਗੁਰੂ ਅਮਰਦਾਸ ਨੂੰ ਆਪਣੇ ਜਵਾਈ ਕੋਲੋਂ ਮਜ਼ਦੂਰੀ ਦਾ ਕੰਮ ਲੈਣ ਤੇ ਬੜੀ ਨਾਰਾਜ਼ਗੀ ਪ੍ਰਗਟ ਕੀਤੀ। ਉਨ੍ਹਾਂ ਨੇ ਆਪਣੇ ਰਿਸ਼ਤੇਦਾਰ (ਭਾਈ ਰਾਮਦਾਸ) ਨਾਲ ਹੋ ਰਹੇ ਐਸੇ ਭੈੜੇ ਸਲੂਕ ਤੇ ਵੀ ਗੁੱਸਾ ਪ੍ਰਗਟ ਕੀਤਾ। ਭਾਈ ਰਾਮਦਾਸ ਨੂੰ ਆਪਣੇ ਰਿਸ਼ਤੇਦਾਰਾਂ ਵਲੋਂ ਗੁਰੂ ਜੀ ਪ੍ਰਤੀ ਅਜਿਹੇ ਸ਼ਰਾਰਤੀ ਤੇ ਹੇਠੀ ਭਰੇ ਸਲੂਕ ਤੋਂ ਬਹੁਤ ਦੁੱਖ ਹੋਇਆ ਕਿਉਂਕਿ ਉਹ ਤਾਂ ਗੁਰੂ ਸਾਹਿਬ ਨੂੰ ਬਹੁਤ ਹੀ ਮਹਾਨ ਪੁਰਖ ਸਮਝਦੇ ਸਨ। ਉਨ੍ਹਾਂ ਨੇ ਇਹ ਕਹਿ ਕੇ ਗੁਰੂ ਜੀ ਤੋਂ ਖਿਮਾ ਮੰਗੀ ਕਿ ਉਨ੍ਹਾਂ ਦੇ ਰਿਸ਼ਤੇਦਾਰ ਅਗਿਆਨੀ ਹਨ ਤੇ ਉਨ੍ਹਾਂ ਗੁਰੂ ਜੀ ਪ੍ਰਤੀ ਨਿਰਾਦਰ-ਭਰੇ ਸ਼ਬਦ ਵਰਤੇ ਹਨ ਤੇ ਇਹ ਵੀ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਮਾਫ ਕਰ ਦੇਣ। ਗੁਰੂ ਜੀ ਆਪਣੇ ਜਵਾਈ ਦੇ ਇਸ ਵਧੀਆ ਰਵੱਈਏ ਤੋਂ ਬਹੁਤ ਹੀ ਖੁਸ਼ ਹੋਏ। ਬਾਉਲੀ ਸਾਹਿਬ 1559 ਵਿਚ ਮੁਕੰਮਲ ਹੋ ਗਈ।[18]

ਗੁਰੂ ਅਮਰਦਾਸ ਨੇ ਬਾਉਲੀ ਸਾਹਿਬ ਦਾ ਉਦਘਾਟਨ ਕਰਨ ਲਈ ਇੱਕ ਬਹੁਤ ਵੱਡਾ ਦੀਵਾਨ ਸਜਾਇਆ। ਗੋਇੰਦਵਾਲ ਅਤੇ ਨਾਲ ਦੇ ਪਿੰਡਾਂ ਤੋਂ ਸਭ ਮਰਦਾਂ ਤੇ ਇਸਤਰੀਆਂ ਨੂੰ ਇਸ ਅਵਸਰ ਲਈ ਅਤੇ ਬਾਅਦ ਵਿਚ ਵਰਤਾਏ ਜਾਣ ਵਾਲੇ ਲੰਗਰ ਲਈ ਸੱਦਾ ਦਿੱਤਾ। ਤੱਪਾ-ਜਿਸ ਦਾ ਸ਼ਾਬਦਿਕ ਅਰਥ ਇਕ ਸਹਿਣਸ਼ੀਲ ਤੇ ਧਰਮੀ ਪੁਰਖ ਹੁੰਦਾ ਹੈ-ਨੂੰ ਵੀ ਇਹ ਸੱਦਾ ਮਿਲਿਆ, ਪ੍ਰੰਤੂ ਉਸ ਨੇ ਉਸੇ ਦਿਨ ਸਥਾਨਕ ਸਰਦਾਰਾਂ ਵਲੋਂ ਕੀਤੇ ਜਾ ਰਹੇ ਭੋਜ ਤੇ ਜਾਣ ਦਾ ਫੈਸਲਾ ਕੀਤਾ। ਉਸ ਨੂੰ ਆਸ ਸੀ ਕਿ ਉਥੋਂ ਉਸ ਨੂੰ ਚੰਗਾ ਭੋਜਨ ਤੇ ਪੈਸੇ ਮਿਲਣਗੇ। ਜਦੋਂ ਉਹ ਉਹਨਾਂ ਸਰਦਾਰਾਂ ਦੇ ਭੋਜ ਤੋਂ ਪਰਤਿਆ ਤਾਂ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਨੇ ਤਾਂ ਬਹੁਤ ਸ਼ਾਨਦਾਰ ਬ੍ਰਹਮ ਭੋਜ ਕੀਤਾ ਸੀ ਅਤੇ ਭੋਜਨ ਛਕਣ ਵਾਲੇ ਹਰ ਇੱਕ ਵਿਅਕਤੀ ਨੂੰ ਪੰਜ-ਪੰਜ ਰੁਪਏ ਵੀ ਦਿੱਤੇ ਸਨ। ਉਸ ਨੇ ਇਸ ਭੋਜ ਵਿਚੋਂ ਆਪਣਾ ਹਿੱਸਾ ਲੈਣ ਦਾ ਫੈਸਲਾ ਕੀਤਾ। ਤਪਾ ਆਪਣੇ ਪੁੱਤਰ ਨੂੰ ਵੀ ਉਥੇ ਨਾਲ ਲੈ ਗਿਆ, ਪ੍ਰੰਤੂ ਉਥੇ ਲੰਗਰ ਦਾ ਦਰਵਾਜ਼ਾ ਅੰਦਰੋਂ ਬੰਦ ਵੇਖਣ ਤੇ ਉਹ ਬਾਹਰਲੀ ਕੰਧ ਦੇ ਕੋਲ ਖਲੋ ਗਿਆ ਤਾਂ ਜੋ ਉਸ ਦਾ ਪੁੱਤਰ ਉਸ ਕੰਧ ਤੋਂ ਟੱਪ ਕੇ ਉਸ ਲੰਗਰ ਵਿਚ ਜਾ ਸਕੇ। ਉਸ ਦਾ ਪੁੱਤਰ ਭੋਜਨ ਵਿਚ ਸ਼ਾਮਲ ਹੋ ਗਿਆ ਤੇ ਉਸ ਨੂੰ ਵੀ ਪੰਜ ਰੁਪਏ ਦਿੱਤੇ ਗਏ। ਤਪੇ ਨੇ ਆਪਣੇ ਮਿੱਤਰਾਂ ਨੂੰ ਦਸਿਆ ਕਿ

ਉਸ ਨੇ ਗੁਰੂ ਜੀ ਵਲੋਂ ਬਹੁਤ ਜ਼ੋਰ ਦੇਣ ਤੇ ਆਪਣੇ ਪੁੱਤਰ ਨੂੰ ਭੋਜ ਵਿਚ ਭੇਜਿਆ ਸੀ। ਕੰਧ ਟੱਪਣ ਲਗਿਆਂ ਤਪੇ ਦੇ ਪੁੱਤਰ ਦੀ ਲੱਤ ਜ਼ਖਮੀ ਹੋ ਗਈ ਸੀ ਤੇ ਉਸ ਨੂੰ ਭੋਜਨ ਛਕਣ ਮਗਰੋਂ ਘਰ ਪਹੁੰਚਾਉਣਾ ਸੀ।

ਜਦੋਂ ਗੁਆਂਢੀ ਤਪੇ ਦੇ ਘਰ ਲੰਗੜੇ ਪੁੱਤਰ ਦੇ ਨਾਲ ਅਪੜੇ ਤਾਂ ਉਨ੍ਹਾਂ ਵੇਖਿਆ ਕਿ ਤਪਾ ਆਪਣੇ ਮਕਾਨ ਦੀ ਮਾਲਕਣ ਨਾਲ ਵਿਭਚਾਰ ਵਿਚ ਰੁੱਝਾ ਹੋਇਆ ਸੀ। ਉਨ੍ਹਾਂ ਨੂੰ ਏਨਾ ਗੁੱਸਾ ਆਇਆ ਕਿ ਉਨ੍ਹਾਂ ਨੇ ਉਥੇ ਹੀ ਤਪੇ ਨੂੰ ਕੁੱਟ ਕੁੱਟ ਕੇ ਮਾਰ ਦਿੱਤਾ।[19] ਗੁਰੂ ਰਾਮਦਾਸ ਨੇ ਇਸ ਘਟਨਾ ਨੂੰ ਆਪਣੀ ਬਾਣੀ ਵਿਚ ਇਉਂ ਬਿਆਨ ਕੀਤਾ ਹੈ :

*ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥*
*ਅਗੋਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ*
*ਆਣਿ ਤਪੈ ਪੁਤੁ ਵਿਚਿ ਬਹਾਲਿਆ॥*
*ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥*
*ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ*
*ਧਰਮੁ ਹਾਰਿਆ॥*
*ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ॥*
*ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ*
*ਤਪਾ ਦਯਿ ਮਾਰਿਆ॥*
*ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ*
*ਘਾਲਿਆ॥*
*ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥*
*ਅੰਦਰਿ ਬਹੈ ਤਪਾ ਪਾਪ ਕਮਾਏ॥ ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ*
*ਵੇਖਾਲਿਆ॥*

## ਅਕਬਰ ਦੇ ਦਰਬਾਰ ਵਿਚ

ਭਾਈ ਰਾਮਦਾਸ ਨੇ ਬੜੀ ਸਿਦਕ-ਦਿਲੀ ਅਤੇ ਨਿਰਮਾਣਤਾ ਨਾਲ ਗੁਰੂ ਅਮਰਦਾਸ ਅਤੇ ਸੰਗਤ ਦੀ ਸੇਵਾ ਕੀਤੀ। ਆਪ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਦੇ ਤੇ ਫਿਰ ਸਿਮਰਨ ਵਿਚ ਜੁੜ ਜਾਂਦੇ। ਉਸ ਮਗਰੋਂ ਉਹ ਲੰਗਰ ਵਿਚ ਰੁੱਝ ਜਾਂਦੇ। ਗੁਰੂ ਅਮਰਦਾਸ ਨੇ ਹੁਕਮ ਜਾਰੀ ਕੀਤਾ ਸੀ ਕਿ ਜਿਹੜਾ ਕੋਈ ਵੀ ਪੰਗਤ ਵਿਚ ਸ਼ਾਮਲ ਹੋਣਾ ਚਾਹੁੰਦਾ ਹੈ, ਉਸ ਨੂੰ ਪਹਿਲੇ ਲੰਗਰ ਛਕਣਾ ਪਵੇਗਾ। ਪਹਿਲੇ ਪੰਗਤ ਪਾਛੈ ਸੰਗਤ ਅਰਥਾਤ ਗੁਰੂ ਸਾਹਿਬ ਨੂੰ ਮਿਲਣ ਆਉਣ ਵਾਲਾ ਪਹਿਲਾਂ ਲੰਗਰ ਛੱਕੇਗਾ ਫਿਰ ਸੰਗਤ ਵਿਚ ਸ਼ਾਮਲ ਹੋਵੇਗਾ। ਬਹੁਤ ਸਾਰੇ ਬ੍ਰਾਹਮਣਾਂ, ਖਤਰੀਆਂ ਅਤੇ ਜਾਤ ਅਭਿਮਾਨੀ ਹਿੰਦੂਆਂ ਨੇ ਇਸ ਗੱਲ ਤੇ ਇਤਰਾਜ਼ ਕੀਤਾ ਅਤੇ ਉਹ ਗੁਰੂ ਸਾਹਿਬ ਦੀ ਲੋਕਪ੍ਰਿਯਤਾ ਅਤੇ ਭਾਰੀ ਗਿਣਤੀ ਵਿਚ ਲੋਕਾਂ ਦੇ ਸੰਗਤ ਵਿਚ ਜੁੜ ਬੈਠਣ ਤੇ ਬਹੁਤ ਸਾੜਾ ਕਰਨ ਲਗ ਪਏ। ਉਨ੍ਹਾਂ ਨੂੰ ਇਹ ਡਰ ਭਾਸ ਰਿਹਾ ਸੀ ਕਿ ਉਨ੍ਹਾਂ ਦੀ ਜਾਤ-ਉਚਤਾ ਨੂੰ ਹੀਣਿਆਂ ਬਣਾਇਆ

ਜਾ ਰਿਹਾ ਹੈ। ਏਸੇ ਲਈ ਉਹ ਉਸੇ ਥੜ੍ਹੇ ਉਪਰ ਬੈਠਣ ਦੇ ਖਿਆਲ ਨੂੰ ਪਸੰਦ ਨਹੀਂ ਸਨ ਕਰਦੇ ਜਿਥੇ ਛੋਟੀ ਜਾਤ ਦੇ ਹਿੰਦੂ ਬੈਠੇ ਗੁਰੂ ਦਾ ਲੰਗਰ ਛੱਕ ਰਹੇ ਹੋਣ। ਗੋਂਡ ਖਤਰੀ ਅਤੇ ਤਪਾ ਨੇ ਕਈ ਮੁਸੀਬਤਾਂ ਖੜ੍ਹੀਆਂ ਕਰ ਦਿੱਤੀਆਂ ਅਤੇ ਕਈ ਹਿੰਦੂ ਲੀਡਰਾਂ ਨੂੰ ਇਸ ਗੱਲ ਲਈ ਭੜਕਾਇਆ ਕਿ ਉਹ ਅਕਬਰ ਦੇ ਦਰਬਾਰ ਇਹ ਅਰਜ਼ੀ ਦੇਣ ਕਿ ਗੁਰੂ ਸਾਹਿਬ ਵਲੋਂ ਲੰਗਰ ਦੀ ਪ੍ਰਥਾ ਜਾਰੀ ਹੋਣ ਨਾਲ ਹਿੰਦੂ ਧਰਮ ਖਤਰੇ ਵਿਚ ਪੈ ਗਿਆ ਹੈ। 1567 ਵਿਚ ਅਕਬਰ ਲਾਹੌਰ ਆਇਆ ਹੋਇਆ ਸੀ। ਉਸ ਮੌਕੇ ਤੇ ਹਿੰਦੂ ਲੀਡਰਾਂ ਨੇ ਆਪ ਸ਼ਹਿਨਸ਼ਾਹ ਅਕਬਰ ਅੱਗੇ ਇਹ ਦਰਖਾਸਤ ਪੇਸ਼ ਕੀਤੀ। ਅਕਬਰ ਨੇ ਇਸ ਗੱਲ ਦਾ ਨਿਪਟਾਰਾ ਕਰਨ ਲਈ ਗੁਰੂ ਅਮਰਦਾਸ ਨੂੰ ਆਪਣੇ ਦਰਬਾਰ ਵਿਚ ਬੁਲਾਇਆ।

ਗੁਰੂ ਜੀ ਨੇ ਆਪਣੀ ਥਾਂ ਤੇ ਬਾਦਸ਼ਾਹ ਦੇ ਦਰਬਾਰ ਵਿਚ ਜਾਣ ਲਈ ਭਾਈ ਰਾਮਦਾਸ ਨੂੰ ਭੇਜਿਆ ਜਿਨ੍ਹਾਂ ਦੀ ਉਮਰ ਉਸ ਵੇਲੇ 33 ਸਾਲ ਦੀ ਸੀ। ਭਾਈ ਰਾਮਦਾਸ ਨੇ ਅਕਬਰ ਦੇ ਦਰਬਾਰ ਵਿੱਚ ਹਾਜਰ ਹੋ ਕੇ ਗੁਰੂ ਅਮਰਦਾਸ ਦੀ ਸਥਿਤੀ ਉਨ੍ਹਾਂ ਨੇ ਅਕਬਰ ਨੂੰ ਲੰਗਰ ਦੀ ਸੰਸਥਾ ਬਾਰੇ ਸਵਿਸਥਾਰ ਦੱਸਿਆ ਅਤੇ ਇਸ ਦੇ ਨਾਲ ਹੀ ਸਿੱਖ ਧਰਮ ਦੇ ਸਰਵ-ਵਿਆਪੀ ਅਸੂਲਾਂ ਦੀ ਵਜ਼ਾਹਤ ਵੀ ਕੀਤੀ। ਉਨ੍ਹਾਂ ਨੇ ਬਾਦਸ਼ਾਹ ਅੱਗੇ ਇਹ ਦਲੀਲ ਦਿੱਤੀ ਕਿ ਕਿਉਂਕਿ ਦਰਖਾਸਤ ਬਦ-ਨੀਤੀ ਨਾਲ ਦਿੱਤੀ ਗਈ ਹੈ ਅਤੇ ਕੁਦਰਤੀ ਇਨਸਾਫ ਅਤੇ ਮਨੁੱਖਤਾ ਪ੍ਰਤੀ ਸਤਿਕਾਰ ਦੇ ਵਿਰੁਧ ਹੈ, ਇਸ ਲਈ ਦਰਖਾਸਤ ਨੂੰ ਖਾਰਜ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਹਿੰਦੂ ਜਾਤ-ਪਾਤ ਪ੍ਰਣਾਲੀ ਉਪਰ ਗੁਰੂ ਸਾਹਿਬ ਦੇ ਵਿਚਾਰਾਂ ਨੂੰ ਵੀ ਖੋਲ੍ਹ ਕੇ ਦਸਿਆ। ਸਿੱਖ ਧਰਮ ਅਨੁਸਾਰ ਕੋਈ ਉੱਚਾ ਨੀਵਾਂ ਨਹੀਂ ਹੈ ਅਤੇ ਸਾਰੇ ਮਨੁੱਖ ਬਰਾਬਰ ਦਾ ਸਥਾਨ ਰੱਖਦੇ ਹਨ ਭਾਵੇਂ ਉਸ ਦਾ ਜਨਮ-ਪਰਿਵਾਰ ਦਾ ਕੋਈ ਵੀ ਦਰਜਾ ਕਿਉਂ ਨਾ ਹੋਵੇ। ਮਨੁੱਖ ਦੀ ਉਚਤਾ ਜਾਂ ਨੀਚਤਾ ਉਸ ਦੇ ਕਰਮਾਂ ਅਤੇ ਆਚਰਨ ਤੇ ਨਿਰਭਰ ਕਰਦੀ ਹੈ। ਜਾਤ ਪਾਤ ਨੇ ਸਮਾਜ ਦੀਆਂ ਅਡੋ-ਅੱਡ ਸ਼੍ਰੇਣੀਆਂ ਵਿਚ ਖਿਚੋਤਾਣ ਅਤੇ ਨਫਰਤ ਹੀ ਪੈਦਾ ਕੀਤੀ ਹੈ। ਸਿੱਖ ਗੁਰੂ ਮਨੁੱਖ ਦੇ ਸਨਮਾਨ ਅਤੇ ਏਕ ਪਿਤਾ ਏਕਸ ਕੇ ਹਮ ਬਾਰਕ ਦੇ ਅਸੂਲ ਵਿਚ ਯਕੀਨ ਰੱਖਦੇ ਹਨ। ਬਾਦਸ਼ਾਹ ਨੇ ਭਾਈ ਰਾਮਦਾਸ ਵਲੋਂ ਦਿੱਤੀ ਗਈ ਵਿਆਖਿਆ ਦੀ ਪ੍ਰਸ਼ੰਸਾ ਕੀਤੀ ਅਤੇ ਦਰਖ਼ਾਸਤ ਨੂੰ ਰੱਦ ਕਰ ਦਿੱਤਾ।

## *ਅਕਬਰ ਦੀ ਆਮਦ*

1571 ਵਿਚ ਅਕਬਰ ਫਿਰ ਲਾਹੌਰ ਆਇਆ ਉਸ ਨੇ ਗੋਇੰਦਵਾਲ ਆ ਕੇ ਬਾਉਲੀ ਸਾਹਿਬ ਦੇ ਦਰਸ਼ਨ ਵੀ ਕੀਤੇ। ਜਿਵੇਂ ਕਿ ਗੁਰੂ ਦੇ ਦਰਬਾਰ ਦੀ ਰਵਾਇਤ ਸੀ, ਜਿਹੜਾ ਵੀ ਕੋਈ ਗੁਰੂ ਨੂੰ ਮਿਲਣਾ ਚਾਹੁੰਦਾ ਉਸ ਨੂੰ ਪਹਿਲੇ ਲੰਗਰ ਵਿਚ ਜਾ ਕੇ ਭੋਜਨ ਛੱਕਣਾ ਪੈਂਦਾ ਸੀ, ਬਾਦਸ਼ਾਹ ਅਕਬਰ ਤੇ ਉਸ ਦੇ ਅਹਿਲਕਾਰਾਂ ਨੇ ਇਸ ਰਵਾਇਤ ਤੇ ਅਮਲ ਕੀਤਾ ਅਤੇ ਗੁਰੂ ਜੀ ਵਲੋਂ ਯਾਤਰੂਆਂ ਲਈ ਲੰਗਰ ਦਾ ਵਧੀਆ ਪ੍ਰਬੰਧ ਵੇਖ ਕੇ ਅਕਬਰ ਬਹੁਤ ਖੁਸ਼ ਹੋਇਆ। ਉਸ ਨੇ ਲੰਗਰ ਚਲਾਉਣ ਲਈ ਝਬਾਲ ਵਿਖੇ ਜ਼ਮੀਨ ਦਾ ਇਕ ਟੁਕੜਾ ਦੇਣ ਦੀ ਪੇਸ਼ਕਸ਼ ਕੀਤੀ ਪ੍ਰੰਤੂ ਗੁਰੂ ਸਾਹਿਬ ਨੇ ਉਸ ਨੂੰ ਪ੍ਰਵਾਨ ਨਾ ਕੀਤਾ।[20] ਫਿਰ ਵੀ ਗੁਰੂ ਜੀ ਨੇ ਇਹ ਤਜਵੀਜ਼ ਕੀਤਾ ਕਿ ਕਿਉਂਕਿ ਅਨਾਜ ਦੀਆਂ ਕੀਮਤਾਂ ਬਹੁਤ

ਘੱਟ ਗਈਆਂ ਹਨ, ਇਸ ਲਈ ਲਾਹੌਰ ਦੇ ਖਿਤੇ ਲਈ ਜ਼ਮੀਨ ਦਾ ਮਾਲੀਆਂ ਇੱਕ-ਸਾਲ ਵਾਸਤੇ ਮਾਫ ਕਰ ਦਿੱਤਾ ਜਾਵੇ।[21] ਬਾਦਸ਼ਾਹ ਨੇ ਇਹ ਤਜਵੀਜ਼ ਪ੍ਰਵਾਨ ਕਰ ਲਈ, ਜਿਸ ਤੋਂ ਕਿਸਾਨ ਗੁਰੂ ਜੀ ਦੀ ਇਸ ਦਿਆਲਤਾ ਤੇ ਬਹੁਤ ਪ੍ਰਸੰਨ ਹੋਏ।

ਭਾਈ ਰਾਮਦਾਸ ਗੋਇੰਦਵਾਲ ਵਿਖੇ ਸੇਵਾ ਤੇ ਸਿਮਰਨ ਵਾਲੇ ਆਪਣੇ ਜੀਵਨ ਤੇ ਬਹੁਤ ਖੁਸ਼ ਸਨ। ਗੋਇੰਦਵਾਲ ਵਿਖੇ ਬਿਤਾਏ 28 ਸਾਲ ਉਨ੍ਹਾਂ ਲਈ ਸਭ ਤੋਂ ਵਧੇਰੇ ਗਿਆਨ ਪ੍ਰਦਾਨ ਕਰਨ ਵਾਲੇ ਸਨ ਤੇ ਇਸ ਸਮੇਂ ਨੇ ਉਨ੍ਹਾਂ ਨੂੰ ਗੁਰੂ ਗੱਦੀ ਲਈ ਇਕ ਤਰ੍ਹਾਂ ਨਾਲ ਤਿਆਰ ਵੀ ਕੀਤਾ ਹੈ, ਜੋ ਉਨ੍ਹਾਂ ਨੂੰ 1574 ਵਿਚ ਬਖਸ਼ੀ ਗਈ।

ਆਪ ਨੇ ਗੁਰੂ ਅਮਰਦਾਸ ਤੇ ਸੰਗਤ ਤੋਂ ਸਿੱਖ ਧਰਮ ਅਤੇ ਉਸ ਦੀਆਂ ਰਹੁ-ਰੀਤੀਆਂ ਬਾਰੇ ਹਰ ਰੋਜ਼ ਬਹੁਤ ਸਿੱਖਿਆ ਪ੍ਰਾਪਤ ਕੀਤੀ। ਇਸ ਤੋਂ ਛੁੱਟ ਉਨ੍ਹਾਂ ਦੀ ਪਤਨੀ ਬੀਬੀ ਭਾਨੀ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਅਤੇ ਅਗੋਂ ਆਉਣ ਵਾਲੇ ਫ਼ਰਜ਼ਾਂ ਲਈ ਬੜੀ ਮਿਲਵਰਤਨ ਦਿੱਤੀ। ਸੰਗਤ ਦੀ ਸੇਵਾ ਵਿਚ ਵੀ ਬੀਬੀ ਭਾਨੀ ਨੇ ਉਨ੍ਹਾਂ ਦੀ ਬਹੁਤ ਸਹਾਇਤਾ ਕੀਤੀ। ਉਨ੍ਹਾਂ ਭਾਈ ਰਾਮਦਾਸ ਜੀ ਨੂੰ ਆਪਣਾ ਸਾਰਾ ਪਿਆਰ ਤੇ ਸਤਿਕਾਰ ਦਿੱਤਾ। ਉਨ੍ਹਾਂ ਦੇ ਉਦਰ ਤੋਂ ਤਿੰਨ ਪੁੱਤਰ ਜਨਮੇ, ਪ੍ਰਿਥੀ ਚੰਦ ਸਭ ਤੋਂ ਵੱਡਾ ਪੁੱਤਰ 1557 ਵਿਚ ਪੈਦਾ ਹੋਇਆ, ਦੂਸਰਾ ਪੁੱਤਰ ਮਹਾਂਦੇਵ 1560 ਵਿਚ ਅਤੇ ਤੀਸਰਾ ਅਰਜਨ 15 ਅਪ੍ਰੈਲ 1563 ਨੂੰ।

### *ਬੀਬੀ ਭਾਨੀ*

ਗੋਇੰਦਵਾਲ ਵਿਖੇ ਇੱਕ ਘਟਨਾ ਵਾਪਰੀ ਜਿਸ ਨੇ ਬੀਬੀ ਭਾਨੀ ਦੀ ਗੁਰੂ ਅਮਰਦਾਸ, ਆਪਣੇ ਪਿਤਾ ਪ੍ਰਤੀ ਸ਼ਰਧਾ ਅਤੇ ਕੁਰਬਾਨੀ ਉਪਰ ਚਾਨਣਾ ਪਾਇਆ ਹੈ। ਇੱਕ ਦਿਨ ਗੁਰੂ ਜੀ, ਜਿਨ੍ਹਾਂ ਦੀ ਉਮਰ ਉਸ ਵੇਲੇ ਅੱਸੀਆਂ ਸਾਲਾਂ ਤੋਂ ਉਪਰ ਸੀ, ਅੰਮ੍ਰਿਤ ਵੇਲੇ ਇਸ਼ਨਾਨ ਕਰ ਰਹੇ ਸਨ। ਬੀਬੀ ਭਾਨੀ ਉਨ੍ਹਾਂ ਦੇ ਕੋਲ ਹੀ ਉਨ੍ਹਾਂ ਦੀ ਸਹਾਇਤਾ ਲਈ ਮੌਜੂਦ ਸਨ। ਲਕੜੀ ਦੀ ਚੌਂਕੀ ਜਿਸ ਉਪਰ ਗੁਰੂ ਜੀ ਬੈਠ ਕੇ ਇਸ਼ਨਾਨ ਕਰ ਰਹੇ ਸਨ, ਅਚਾਨਕ ਤਿੜਕ ਗਈ ਤੇ ਉਸ ਦਾ ਇਕ ਪਾਵਾ ਟੁੱਟ ਗਿਆ। ਇਸ ਗੱਲ ਦਾ ਡਰ ਸੀ ਕਿ ਉਹ ਚੌਂਕੀ ਕਿਤੇ ਟੇਢੀ ਨਾ ਹੋ ਜਾਵੇ ਜਿਸ ਨਾਲ ਗੁਰੂ ਜੀ ਫਰਸ਼ ਤੇ ਨਾ ਡਿਗ ਪੈਣ। ਬੀਬੀ ਭਾਨੀ ਨੇ ਇਸ ਸਥਿਤੀ ਨੂੰ ਚੌਂਕੀ ਦੀ ਟੁੱਟੀ ਹੋਈ ਲੱਤ ਦੀ ਥਾਂ ਤੇ ਛੇਪਲੇ ਜਿਹੇ ਆਪਣੇ ਪੈਰ ਦਾ ਸਹਾਰਾ ਦੇ ਕੇ, ਬਚਾ ਲਿਆ। ਸਿੱਟੇ ਵਜੋਂ ਚੌਂਕੀ ਨੂੰ ਲੱਗਾ ਹੋਇਆ ਇੱਕ ਕਿਲ ਬੀਬੀ ਦੇ ਪੈਰ ਵਿਚ ਖੁਭ ਗਿਆ ਜਿਸ ਨਾਲ ਕਾਫੀ ਖੂਨ ਵੱਗਣ ਲੱਗ ਪਿਆ।[22] ਕੁਝ ਚਿਰ ਮਗਰੋਂ ਗੁਰੂ ਜੀ ਦੀ ਨਜ਼ਰ ਧਰਤੀ ਤੇ ਵਹਿੰਦੇ ਲਾਲ ਰੰਗ ਦੇ ਪਾਣੀ ਤੇ ਪਈ। ਜਦੋਂ ਉਨ੍ਹਾਂ ਨੇ ਪੁੱਤਰੀ ਕੋਲੋਂ ਪਾਣੀ ਦੇ ਲਾਲ ਰੰਗ ਬਾਰੇ ਪੁੱਛਿਆ ਤਾਂ ਉਨ੍ਹਾਂ ਬੜੀ ਹਲੀਮੀ ਨਾਲ ਉੱਤਰ ਦਿੱਤਾ ਕਿ ਉਸ ਨੇ ਚੌਂਕੀ ਨੂੰ ਆਪਣੇ ਪੈਰ ਦਾ ਸਹਾਰਾ ਇਸ ਲਈ ਦਿੱਤਾ ਕਿ ਤਾਂ ਜੋ ਇਸ਼ਨਾਨ ਕਰਨ ਵੇਲੇ ਆਪ ਵਲੋਂ ਬਾਣੀ ਪੜ੍ਹਨ ਵਿਚ ਕੋਈ ਵਿਘਨ ਨਾ ਪਵੇ। ਗੁਰੂ ਅਮਰਦਾਸ ਬੀਬੀ ਜੀ ਵਲੋਂ ਦਿਖਾਈ ਗਈ ਇਸ ਸਹਿਣਸ਼ੀਲਤਾ ਅਤੇ ਸਹਾਰੀ ਗਈ ਤਕਲੀਫ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਉਸ ਨੂੰ ਕੋਈ ਵਰ ਮੰਗਣ ਲਈ ਕਿਹਾ। ਬੀਬੀ ਭਾਨੀ ਨੇ ਬੇਨਤੀ ਕੀਤੀ ਕਿ ਗੁਰ-ਗੱਦੀ ਉਸ

ਦੇ ਪਤੀ ਭਾਈ ਰਾਮਦਾਸ ਨੂੰ ਬਖ਼ਸ਼ੀ ਜਾਵੇ ਅਤੇ ਇਹ ਗੱਦੀ ਅਗੋਂ ਸੋਢੀ ਬੰਸ ਵਿਚ ਚਲਦੀ ਰਹੇ। ਗੁਰੂ ਜੀ ਨੇ ਇਹ ਵਰ ਦੇ ਦਿੱਤਾ, ਜਿਸ ਦੇ ਫਲਸਰੂਪ ਉਨ੍ਹਾਂ ਤੋਂ ਮਗਰੋਂ ਬਾਕੀ ਸਾਰੇ ਗੁਰੂ ਸੋਢੀ ਬੰਸ ਵਿਚੋਂ ਹੀ ਹੋਏ।[23]

### *ਰਾਮਦਾਸਪੁਰ*

ਗੁਰੂ ਅਮਰਦਾਸ ਨੇ ਇਹ ਫੈਸਲਾ ਕੀਤਾ ਕਿ ਧਰਮ ਅਤੇ ਵਪਾਰ ਦਾ ਇੱਕ ਵੱਡਾ ਕੇਂਦਰ ਕਿਸੇ ਕੇਂਦਰੀ ਸਥਾਨ ਤੇ ਕਾਇਮ ਕੀਤਾ ਜਾਵੇ। ਿ ਇਸ ਤੋਂ ਪਹਿਲਾਂ ਗੁਰੂ ਨਾਨਕ ਨੇ ਕਰਤਾਰਪੁਰ ਵਸਾਇਆ, ਦੂਜੇ ਗੁਰੂ ਨੇ ਇੱਕ ਹੋਰ ਕੇਂਦਰ ਖਡੂਰ ਸਾਹਿਬ ਬਣਾਇਆ ਸੀ ਤੀਜੇ ਗੁਰੂ ਨੇ ਗੋਇੰਦਵਾਲ ਦਾ ਵਿਕਾਸ ਕੀਤਾ। ਉਨ੍ਹਾਂ ਨੇ ਭਾਈ ਰਾਮਦਾਸ ਨੂੰ ਨਾਲ ਲਗਦੇ ਇਲਾਕੇ ਵਿਚ ਕੋਈ ਢੁਕਵੀਂ ਥਾਂ ਲੱਭਣ ਲਈ ਭੇਜਿਆ। ਭਾਈ ਰਾਮਦਾਸ ਨੇ ਗੁਮਟਾਲਾ ਤੁੰਗ ਅਤੇ ਸੁਲਤਾਨਵਿੰਡ ਦੇ ਜ਼ਿੰਮੀਂਦਾਰਾਂ ਪਾਸੋਂ ਜ਼ਮੀਨ ਖਰੀਦ ਲਈ। ਉਨ੍ਹਾਂ ਨੇ ਇਸ ਇਲਾਕੇ ਦਾ ਵਿਕਾਸ ਕਰਕੇ ਇੱਕ ਤਲਾਅ ਦੀ ਖੁਦਾਈ ਦਾ ਕੰਮ ਸ਼ੁਰੂ ਕੀਤਾ। ਜਿਸ ਨੂੰ ਸੰਤੋਖਸਰ ਕਿਹਾ ਜਾਂਦਾ ਹੈ। ਇਸ ਤੋਂ ਛੇਤੀ ਮਗਰੋਂ ਹੀ ਭਾਈ ਰਾਮਦਾਸ ਨੇ ਗੁਆਂਢ ਵਿਚ 500 ਵਿਘੇ ਜ਼ਮੀਨ ਦਾ ਟੁਕੜਾ ਖਰੀਦ ਲਿਆ ਜਿਸ ਲਈ ਤੁੰਗ ਦੇ ਜ਼ਿੰਮੀਂਦਾਰਾਂ ਨੂੰ ਉਨ੍ਹਾਂ 700 ਅਕਬਰੀ ਰੁਪਈਏ ਦਿੱਤੇ।[24] ਗੁਰੂ ਅਮਰਦਾਸ ਨੇ ਇਸ ਕਾਰਜ ਲਈ ਅਸ਼ੀਰਵਾਦ ਦੇ ਕੇ ਇਕ ਨਵੀਂ ਨਗਰੀ ਦੇ ਵਿਕਾਸ ਦਾ ਕੰਮ ਭਾਈ ਰਾਮਦਾਸ ਨੂੰ ਸੌਂਪ ਦਿੱਤਾ। ਭਾਈ ਰਾਮਦਾਸ ਨੇ ਭਾਵੇਂ ਆਪਣੀ ਰਹਾਇਸ਼ ਉਥੇ ਬਦਲ ਲਈ ਪਰ ਫਿਰ ਵੀ ਉਹ ਸਲਾਹ ਮਸ਼ਵਰੇ ਲਈ ਗੋਇੰਦਵਾਲ ਜਾਂਦੇ ਰਹਿੰਦੇ। ਇਸ ਨਵੀਂ ਨਗਰੀ ਦਾ ਨਾਂ ਚੱਕ ਗੁਰੂ ਰਖਿਆ ਗਿਆ ਜਿਹੜਾ ਮਗਰੋਂ ਬਦਲ ਕੇ ਰਾਮਦਾਸਪੁਰ ਹੋ ਗਿਆ।[25] ਇਹ ਨਾਂ ਭਾਈ ਰਾਮਦਾਸ ਦੇ ਨਾਂ ਤੇ ਰਖਿਆ ਗਿਆ ਜਿਨ੍ਹਾਂ ਦੇ ਜ਼ਿੰਮੇ ਇਸ ਨਗਰੀ ਦਾ ਵਿਕਾਸ ਸੌਂਪਿਆ ਗਿਆ ਸੀ। ਉਨ੍ਹਾਂ ਇਥੇ ਰਿਹਾਇਸ਼ੀ ਇਮਾਰਤਾਂ ਤੇ ਦੁਕਾਨਾਂ ਦੀ ਉਸਾਰੀ ਲਈ ਬਹੁਤ ਭਾਰੀ ਗਿਣਤੀ ਵਿਚ ਮਜ਼ਦੂਰ, ਰਾਜ, ਤਰਖਾਣ ਅਤੇ ਲੁਹਾਰ ਮੰਗਵਾਏ। ਛੇਤੀ ਹੀ ਏਥੇ ਇੱਕ ਮੰਡੀ ਬਣ ਗਈ ਜਿਸ ਨੂੰ ਗੁਰੂ ਕਾ ਬਾਜ਼ਾਰ ਕਿਹਾ ਜਾਣ ਲੱਗਾ। ਅੱਜ ਵੀ ਇਹ ਬਹੁਤ ਗਹਿਮਾ-ਗਹਿਮੀ ਵਾਲਾ ਕੇਂਦਰ ਹੈ। ਉਸਾਰੀ ਵਾਲੀ ਥਾਂ ਦੇ ਨੇੜੇ ਮਜ਼ਦੂਰਾਂ ਤੇ ਕਾਰੀਗਰਾਂ ਦੀ ਖੁਰਾਕ ਤੇ ਰਿਹਾਇਸ਼ ਲਈ ਲੋੜੀਂਦੇ ਬੰਦੋਬਸਤ ਕੀਤੇ ਗਏ। ਕਿਰਤੀਆਂ ਦੀਆਂ ਰੋਜ਼ਾਨਾ ਲੋੜਾਂ ਪੂਰੀਆਂ ਕਰਨ ਲਈ ਕੁਝ ਇੱਕ ਖੋਖੇ ਖੋਲ੍ਹੇ ਗਏ। ਭਾਈ ਲਾਲੋ, ਭਾਈ ਚੰਦਰ, ਭਾਈ ਰੂਪ ਰਾਮ, ਭਾਈ ਗੁਰੀਆ, ਭਾਈ ਭਗਤੂ, ਭਾਈ ਸਾਲੋ, ਭਾਈ ਬਹਿਲੋ ਤੇ ਹੋਰਨਾਂ ਸ਼ਰਧਾਲੂ ਸਿੱਖਾਂ ਨੇ ਆਪਣੇ ਆਪਣੇ ਰਿਸ਼ਤੇਦਾਰਾਂ ਨੂੰ ਇਸ ਨਵੀਂ ਨਗਰੀ ਵਿਚ ਵੱਸਣ ਦੀ ਪ੍ਰੇਰਣਾ ਦਿੱਤੀ। ਕਿਹਾ ਜਾਂਦਾ ਹੈ ਕਿ ਇਸ ਨਗਰੀ ਦੀ ਯੋਜਨਾਬੰਦੀ ਅਤੇ ਵਿਕਾਸ ਲਈ ਭਾਈ ਗੁਰਦਾਸ ਸਮੇਤ ਪੰਜਾਂ ਸਿੱਖਾਂ ਦੀ ਇਕ ਪ੍ਰਬੰਧਕੀ ਕਮੇਟੀ ਕਾਇਮ ਕੀਤੀ ਗਈ। ਇਸ ਨਗਰੀ ਦੇ ਮੁੱਖੀ ਹੋਣ ਕਰਕੇ ਆਪਣੇ ਫਰਜ਼ਾਂ ਤੋਂ ਇਲਾਵਾ ਭਾਈ ਰਾਮਦਾਸ ਜੀ ਧਰਮ ਪ੍ਰਚਾਰ ਦਾ ਕੰਮ ਵੀ ਕਰਦੇ ਹੁੰਦੇ ਸਨ ਅਤੇ ਸਿੱਖ ਧਰਮ ਦੇ ਅਸੂਲਾਂ ਅਤੇ ਅਮਲਾਂ ਉਪਰ ਸੰਗਤ ਵਿਚ ਪ੍ਰਵਚਨ ਵੀ ਦਿਆ ਕਰਦੇ ਸਨ। ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਉਸ ਇਲਾਕੇ ਦੀ ਸਭ ਤੋਂ ਵੱਡੀ ਲੋੜ ਇਕ ਤਲਾਅ ਦੀ ਹੈ।[26]

ਇਹ ਵੀ ਯੋਜਨਾ ਤਿਆਰ ਕੀਤੀ ਗਈ ਕਿ ਤਲਾਅ ਦੇ ਮੁਕੰਮਲ ਹੋਣ ਮਗਰੋਂ ਇਸ ਦੇ ਵਿਚਕਾਰ ਇੱਕ ਮੰਦਰ ਬਣਾਇਆ ਜਾਵੇ। ਪ੍ਰਸਿੱਧ ਸਿੱਖ ਇਤਿਹਾਸਕਾਰ ਡਾ. ਗੰਡਾ ਸਿੰਘ ਦੇ ਮੁਤਾਬਿਕ, ਗੁਰੂ ਰਾਮਦਾਸ ਨੇ ਜੂਨ 1564 ਵਿਚ ਦੁਖ ਭੰਜਨੀ ਬੇਰੀ ਦੇ ਨੇੜੇ ਕਰਕੇ ਸਰੋਵਰ ਦਾ ਨੀਂਹ ਪੱਥਰ ਰੱਖਿਆ। ਹੋਰਨਾਂ ਲੇਖਕਾਂ ਨੇ ਇਸ ਘਟਨਾ ਦੀ ਤਾਰੀਖ ਵੱਖ-ਵੱਖ ਹੀ ਦੱਸੀ ਹੈ।[27] ਇਸ ਦੇ ਨਾਲ ਹੀ ਨਾਲ ਛੋਟੀਆਂ ਛੋਟੀਆਂ ਝੁਗੀਆਂ ਤੇ ਰਿਹਾਇਸ਼ ਦੇ ਮਕਾਨ ਉਸਾਰੇ ਜਾਣ ਲਗ ਪਏ। ਸ਼ਾਇਦ 1570 ਵਿਚ ਉਸਾਰੀ ਤੇ ਵਿਕਾਸ ਦਾ ਕੰਮ ਤੇਜ਼ ਹੋ ਗਿਆ ਜਦੋਂ ਗੁਰੂ ਰਾਮਦਾਸ ਆਪਣੇ ਪਰਿਵਾਰ ਸਮੇਤ ਏਥੇ ਆ ਕੇ ਰਹਿਣ ਲਗ ਪਏ। ਜਿਥੇ ਉਨ੍ਹਾਂ ਦੀ ਰਿਹਾਇਸ਼ ਸੀ ਉਸ ਦਾ ਨਾਂ ਗੁਰੂ ਦੇ ਮਹਿਲ ਕਰਕੇ ਰਖਿਆ ਗਿਆ ਹੈ। ਇਸ ਨਵੀਂ ਨਗਰੀ ਵਿਚ ਲਗਭਗ 52 ਕਿਸਮ ਦੇ ਕੰਮ ਧੰਦੇ ਕਰਨ ਵਾਲੇ ਕਈ ਕਾਰੀਗਰ ਲਿਆਂਦੇ ਗਏ। 1574 ਵਿਚ ਗੁਰੂ ਅਮਰਦਾਸ ਦੇ ਚਲਾਣੇ ਨਾਲ ਉਸਾਰੀ ਦੇ ਕੰਮ ਵਿਚ ਵਿਘਨ ਪੈ ਗਿਆ ਕਿਉਂਕਿ ਉਸ ਵੇਲੇ ਗੁਰੂ ਰਾਮਦਾਸ ਨੂੰ ਆਪਣੀ ਰਿਹਾਇਸ਼ ਬਦਲ ਕੇ ਗੋਇੰਦਵਾਲ ਲਿਜਾਣੀ ਪਈ ਅਤੇ ਕੁਝ ਚਿਰ ਉਥੇ ਠਹਿਰਨਾ ਪਿਆ। ਉਨ੍ਹਾਂ ਨੇ ਫਿਰ ਜੂਨ 1574 ਵਿਚ ਅੰਮ੍ਰਿਤਸਰ ਨਗਰੀ ਦੇ ਵਿਕਾਸ ਦਾ ਕੰਮ ਆਪਣੇ ਹੱਥ ਵਿਚ ਲੈ ਲਿਆ ਅਤੇ 1581 ਵਿਚ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਪਹਿਲਾਂ ਸਰੋਵਰ ਨੂੰ ਮੁਕੰਮਲ ਕਰ ਦਿੱਤਾ।[28] ਇਤਿਹਾਸਕਾਰਾਂ ਨੇ ਸਰੋਵਰ ਦੀ ਖੁਦਾਈ ਅਤੇ ਇਸ ਦੇ ਮੁਕੰਮਲ ਹੋਣ ਦੀਆਂ ਵੱਖ-ਵੱਖ ਤਾਰੀਖਾਂ ਦਿੱਤੀਆਂ ਹਨ । ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅਕਤੂਬਰ 1977 ਵਿਚ ਅੰਮ੍ਰਿਤਸਰ ਦੀ ਸਥਾਪਨਾ ਦੀ 400 ਸਾਲਾ ਵਰ੍ਹੇ ਗੰਢ ਮਨਾਏ ਜਾਣ ਤੋਂ ਇਹ ਪਤਾ ਲਗਦਾ ਹੈ ਕਿ ਇਸ ਨਗਰੀ ਤੇ ਸਰੋਵਰ ਦੇ ਵਿਕਾਸ ਦਾ ਅਸਲੀ ਕਾਰਜ 1577 ਵਿਚ ਹੀ ਸ਼ੁਰੂ ਹੋਇਆ ਸੀ।

### *ਚੌਥੇ ਗੁਰੂ ਨੂੰ ਗੁਰਿਆਈ*

ਗੁਰੂ ਅਮਰਦਾਸ ਜੀ ਬਹੁਤ ਬਿਰਧ ਹੋ ਗਏ ਸਨ ਅਤੇ ਸਿਹਤ ਵੀ ਗਿਰਦੀ ਜਾ ਰਹੀ ਸੀ। 1574 ਵਿਚ ਉਹ 95 ਸਾਲ ਦੇ ਹੋ ਗਏ ਸਨ। ਇਹ ਮਹਿਸੂਸ ਕਰਦਿਆਂ ਹੋਇਆਂ ਕਿ ਉਨ੍ਹਾਂ ਦਾ ਅੰਤ ਨੇੜੇ ਆ ਗਿਆ ਹੈ ਉਨ੍ਹਾਂ ਨੇ ਸਿੱਖਾਂ ਦੀ ਰਾਹਨੁਮਾਈ ਲਈ ਇੱਕ ਯੋਗ ਉਤਰਾਧਿਕਾਰੀ ਚੁਣਨ ਦਾ ਫੈਸਲਾ ਕੀਤਾ। ਪਹਿਲੇ ਦੋ ਗੁਰੂਆਂ ਵਲੋਂ ਕਾਇਮ ਕੀਤੀ ਰਵਾਇਤ ਦੇ ਮੁਤਾਬਿਕ ਚੌਥੇ ਗੁਰੂ ਵਜੋਂ ਉਤਰਾਧਿਕਾਰੀ ਲਈ ਸਭ ਤੋਂ ਯੋਗ ਵਿਅਕਤੀ ਦਾ ਨਿਰਣਾ ਕਰਨ ਵਾਸਤੇ ਇਕ ਪ੍ਰੀਖਿਆ ਰਖੀ ਗਈ। ਇਸ ਪਦਵੀ ਲਈ ਦੋ ਉਮੀਦਵਾਰ ਸਨ – ਭਾਈ ਰਾਮਾ, ਗੁਰੂ ਜੀ ਦਾ ਵੱਡਾ ਜਵਾਈ ਅਤੇ ਭਾਈ ਰਾਮਦਾਸ, ਦੂਸਰਾ ਜਵਾਈ। ਗੁਰੂ ਅਮਰਦਾਸ ਨੇ ਪ੍ਰੀਖਿਆ ਲਈ ਦੋਨਾਂ ਨੂੰ ਬੁਲਾਇਆ। ਉਹਨਾਂ ਸਵੇਰ ਅਤੇ ਸ਼ਾਮ ਨੂੰ ਸੰਗਤ ਵਿਚ ਪ੍ਰਵਚਨ ਕਰਨ ਲਈ ਇੱਕ ਚੰਗਾ ਜਿਹਾ ਥੜ੍ਹਾ ਉਸਾਰਨ ਵਾਸਤੇ ਦੋਨਾਂ ਨੂੰ ਹੁਕਮ ਦਿੱਤਾ। ਭਾਈ ਰਾਮਾ ਤੇ ਭਾਈ ਰਾਮਦਾਸ ਨੇ ਆਪਣੇ ਆਪਣੇ ਵਲੋਂ ਦੋ ਥੜ੍ਹੇ ਬਣਾਏ ਜਿਨ੍ਹਾਂ ਨੂੰ ਗੁਰੂ ਅਮਰਦਾਸ ਨੇ ਠੀਕ ਨਾ ਸਮਝਦਿਆਂ ਹੋਇਆਂ ਰੱਦ ਕਰ ਦਿੱਤਾ। ਉਨ੍ਹਾਂ ਨੇ ਦੋਬਾਰਾ ਥੜ੍ਹੇ ਬਣਾਏ ਜੋ ਫੇਰ ਰੱਦ ਕਰ ਦਿੱਤੇ ਗਏ। ਤੀਜੀ ਵਾਰੀ ਵੀ ਇੰਜ ਹੀ ਹੋਇਆ। ਚੌਥੀ ਵਾਰੀ ਥੜ੍ਹਾ ਬਣਾਉਣ ਤੇ ਭਾਈ ਰਾਮਾ

ਖਿੱਝ ਗਿਆ। ਏਸੇ ਤਰ੍ਹਾਂ ਭਾਈ ਰਾਮਦਾਸ ਵਲੋਂ ਚੌਥੀ ਵਾਰ ਥੜ੍ਹਾ ਬਣਾਉਣ ਤੇ ਉਸ ਨੂੰ ਫਿਰ ਰੱਦ ਕਰ ਦਿੱਤਾ ਗਿਆ। ਪੰਜਵੀਂ ਤੇ ਛੇਵੀਂ ਵਾਰ ਵੀ ਅਜਿਹਾ ਹੀ ਹੋਇਆ। ਸਤਵੀਂ ਵਾਰ ਜਦੋਂ ਭਾਈ ਰਾਮਦਾਸ ਨੇ ਥੜ੍ਹਾ ਬਣਾਇਆ ਤਾਂ ਗੁਰੂ ਅਮਰਦਾਸ ਨੇ ਉਸ ਨੂੰ ਪ੍ਰਵਾਨ ਕਰਦਿਆਂ ਭਾਈ ਰਾਮਦਾਸ ਨੂੰ ਜੱਫੀ ਵਿਚ ਲੈ ਲਿਆ। ਇਸ ਤਰ੍ਹਾਂ ਭਾਈ ਰਾਮਦਾਸ ਨੂੰ ਉਸ ਦੇ ਸਬਰ ਤੇ ਸਹਿਣਸ਼ੀਲਤਾ ਦਾ ਅੰਤ ਨੂੰ ਫਲ ਮਿਲਿਆ। ਕਿਹਾ ਜਾਂਦਾ ਹੈ ਕਿ ਗੁਰੂ ਅਮਰਦਾਸ ਨੇ ਭਾਈ ਰਾਮਦਾਸ ਨੂੰ ਸੱਤ ਵਾਰੀ ਥੜ੍ਹਾ ਬਣਾਉਣ ਦੇ ਇਵਜ ਸੱਤ ਪੁਸ਼ਤਾਂ ਤੱਕ ਉਨ੍ਹਾਂ ਨੂੰ ਗੁਰਿਆਈ ਦੀ ਬਖਸ਼ਿਸ਼ ਕੀਤੀ।[29] ਨੱਲ ਭੱਟ ਨੇ ਕਿਹਾ ਹੈ ਕਿ ਗੁਰੂ ਅਮਰਦਾਸ ਦਾ ਮਨ ਭਾਈ ਰਾਮਦਾਸ ਵਲੋਂ ਪੂਰੀ ਤਰ੍ਹਾਂ ਸੰਤੁਸ਼ਟ ਹੋ ਜਾਣ ਮਗਰੋਂ ਹੀ ਉਨ੍ਹਾਂ ਨੇ ਭਾਈ ਰਾਮਦਾਸ ਨੂੰ ਅਧਿਆਤਮਕ ਪ੍ਰਭੁਸਤਾ ਦੇ ਤਖਤ ਦੀ ਬਖਸ਼ਿਸ਼ ਕੀਤੀ।[30]

ਸਿੱਖ ਗੁਰੂਆਂ ਨੇ ਗੁਰਿਆਈ ਦੀ ਗੱਦੀ ਨੂੰ ਕਦੀ ਆਪਣੀ ਨਿਜੀ ਜਾਇਦਾਦ ਨਹੀਂ ਸਮਝਿਆ। ਉਨ੍ਹਾਂ ਨੇ ਇਸ ਨੂੰ ਇਕ ਇਮਾਨਤ ਹੀ ਸਮਝ ਕੇ ਵਰਤਿਆ ਹੈ ਅਤੇ ਸਿੱਖ ਧਰਮ ਦੇ ਆਦਰਸ਼ ਦੇ ਪ੍ਰਚਾਰ ਲਈ ਹੀ ਇਸ ਰਾਹੀਂ ਕੰਮ ਕੀਤਾ ਹੈ। ਫਿਰ ਵੀ ਹਰ ਇਕ ਗੁਰੂ ਦਾ ਇਹ ਫਰਜ਼ ਹੁੰਦਾ ਸੀ ਕਿ ਉਹ ਸੰਗਤ ਦੀ ਭਲਾਈ ਲਈ ਇਕ ਉਤਰਾਧਿਕਾਰੀ ਵਜੋਂ ਕੰਮ ਕਰਨ ਵਾਸਤੇ ਇਕ ਯੋਗ ਅਧਿਆਤਮਕ ਪੁਰਸ਼ ਨੂੰ ਚੁਣੇ। ਗੁਰੂ ਅਮਰਦਾਸ ਨੇ ਇਸ ਗੱਲ ਦੀ ਖੁਸ਼ੀ ਮਹਿਸੂਸ ਕੀਤੀ ਕਿ ਉਹ ਭਾਈ ਰਾਮਦਾਸ ਨੂੰ ਇਕ ਸਮਰਥ ਉਤਰਾਧਿਕਾਰੀ ਦੇ ਰੂਪ ਵਿਚ ਚੁਣਨ ਵਿਚ ਯੋਗ ਸਿੱਧ ਹੋਏ ਹਨ ਅਤੇ ਇਸ ਅਵਸਰ ਉਪਰ ਉਨ੍ਹਾਂ ਇਹ ਬਾਣੀ ਉਚਾਰੀ :

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*
*ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥*

..............................................................................

*ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ॥*
*ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ॥*

ਚੌਥੇ ਗੁਰੂ ਦੀ ਸਥਾਪਨਾ ਲਈ ਗੋਇੰਦਵਾਲ ਵਿਖੇ ਇਕ ਵਿਸ਼ੇਸ਼ ਸਮਾਗਮ ਦਾ ਆਯੋਜਨ ਕੀਤਾ ਗਿਆ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਨੂੰ ਮੱਥਾ ਟੇਕ ਕੇ ਸਿੱਖ ਰਵਾਇਤਾਂ ਅਨੁਸਾਰ, ਆਪਣੇ ਉਤਰਾਧਿਕਾਰੀ ਅੱਗੇ ਪੰਜ ਪੈਸੇ ਅਤੇ ਇਕ ਨਾਰੀਅਲ ਰਖਿਆ। ਸੰਗਤ ਵਲੋਂ ਨਵੇਂ ਗੁਰੂ ਵਜੋਂ ਭਾਈ ਰਾਮਦਾਸ ਨੂੰ ਸੋਢੀ ਪਾਤਸ਼ਾਹ ਕਰਕੇ ਜੈ ਜੈ ਕਾਰ ਕੀਤੀ ਗਈ। ਇਸ ਸਮੇਂ ਗੁਰੂ ਰਾਮਦਾਸ ਬਹੁਤ ਭਾਵੁਕ ਹੋ ਗਏ ਅਤੇ ਉਨ੍ਹਾਂ ਨੇ ਆਪਣੇ ਸੁਹਰੇ ਗੁਰੂ ਅਮਰਦਾਸ ਪ੍ਰਤੀ ਨਿਰਮਾਣ ਹੋ ਕੇ ਉਨ੍ਹਾਂ ਵਲੋਂ ਮਿਲੀ ਬਖਸ਼ਿਸ਼ ਦਾ ਸ਼ੁਕਰਾਨਾ ਕੀਤਾ। ਇਸ ਅਵਸਰ ਤੇ ਉਨ੍ਹਾਂ ਨੇ ਬਾਣੀ ਉਚਾਰਨ ਕੀਤੀ, ਜਿਸ ਦਾ ਕੁਝ ਹਿੱਸਾ ਥੱਲੇ ਦਿੱਤਾ ਜਾਂਦਾ ਹੈ :

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*

ਗੁਰੂ ਅਮਰਦਾਸ ਦੀ ਵਿਦਾਇਗੀ ਦਾ ਹਾਲ ਤੇ ਉਨ੍ਹਾਂ ਦਾ ਸੰਦੇਸ਼ ਭਾਈ ਮੋਹਰੀ ਦੇ ਪੋਤੇ ਭਾਈ ਸੁੰਦਰ ਵਲੋਂ ਗੁਰੂ ਅਰਜਨ ਨੂੰ ਦਿੱਤਾ ਗਿਆ ਜਿਨ੍ਹਾਂ ਨੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੈ। ਇਸ ਬਾਣੀ ਨੂੰ ਸਦ ਕਿਹਾ ਜਾਂਦਾ ਹੈ ਅਰਥਾਤ ਮੌਤ ਦਾ ਸੱਦਾ, ਜਿਸ ਵਿਚ ਗੁਰੂ ਅਮਰਦਾਸ ਦਾ ਅੰਤਿਮ ਸੰਦੇਸ਼ ਹੈ :

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*
*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*
*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥੪॥*
*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*

ਗੁਰੂ ਰਾਮਦਾਸ ਸਿੱਖਾਂ ਦੇ ਚੌਥੇ ਗੁਰੂ ਪਹਿਲੀ ਸਤੰਬਰ 1574 ਨੂੰ ਗੋਇੰਦਵਾਲ ਵਿਖੇ ਬਣੇ, ਜਦੋਂ ਬਾਬਾ ਬੁੱਢਾ ਜੀ ਵਲੋਂ ਉਹਨਾਂ ਦੇ ਮੱਥੇ ਤੇ ਤਿਲਕ ਲਗਾਇਆ ਗਿਆ। ਬਲਵੰਡ ਅਤੇ ਸੱਤੇ ਨੇ ਇਸ ਘਟਨਾ ਬਾਰੇ ਲਿਖਿਆ ਹੈ ਜੋ ਉਨ੍ਹਾਂ ਦੇ ਸਾਹਮਣੇ ਵਾਪਰੀ। ਉਨ੍ਹਾਂ ਦੀ ਕਵਿਤਾ ਰੂਪ ਬਾਣੀ ਆਦਿ ਗ੍ਰੰਥ ਵਿਚ ਦਰਜ ਕੀਤੀ ਗਈ ਹੈ। ਉਨ੍ਹਾਂ ਨੇ ਉਸ ਦੈਵੀ ਜੋਤ ਦਾ ਜ਼ਿਕਰ ਕੀਤਾ ਹੈ ਜੋ ਇਕ ਗੁਰੂ ਤੋਂ ਦੂਜੇ ਗੁਰੂ ਵਿਚ ਪ੍ਰਵੇਸ਼ ਕੀਤੀ:

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*

..............................................................

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*

ਇਕ ਮੁਸਲਿਮ ਇਤਿਹਾਸਕਾਰ, ਮੋਹਸਿਨ ਫਾਨੀ ਜੋ ਗੁਰੂ ਅਰਜਨ ਦਾ ਸਮਕਾਲੀ ਸੀ, ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਸਿੱਖ ਇਸ ਗਲ ਵਿਚ ਦ੍ਰਿੜ੍ਹ ਵਿਸ਼ਵਾਸ ਰੱਖਦੇ ਹਨ ਕਿ ਇਕ ਦੈਵੀ ਜੋਤ-ਇਕ ਗੁਰੂ ਤੋਂ ਦੂਜੇ ਗੁਰੂ ਵਿਚ ਪ੍ਰਵੇਸ਼ ਕਰ ਜਾਂਦੀ ਹੈ ਤੇ ਉਨ੍ਹਾਂ ਸਾਰਿਆਂ ਦਾ ਇਕੋ ਹੀ ਮਹੱਲ ਭਾਵ ਨਾਮ ਹੈ।[36] ਇਹ ਸਿੱਖ ਵਿਸ਼ਵਾਸ ਦਾ ਇਕ ਅੰਗ ਹੈ।[37] ਇਸ ਤੋਂ ਛੇਤੀ ਮਗਰੋਂ ਗੁਰੂ ਅਮਰਦਾਸ ਸਮਾਧੀ ਅਵਸਥਾ ਵਿਚ ਲੀਨ ਹੋ ਗਏ ਅਤੇ ਪ੍ਰਮਾਤਮਾ ਵਿੱਚ ਅਭੇਦ ਹੋ ਗਏ।

### ਗੁਰੂ ਰਾਮਦਾਸ

ਪਹਿਲੇ ਕੁਝ ਦਿਨਾਂ ਲਈ ਗੁਰੂ ਅਮਰਦਾਸ ਦੇ ਵਿਛੋੜੇ ਦੇ ਦੁਖ ਕਾਰਨ ਗੁਰੂ ਰਾਮਦਾਸ ਬਹੁਤ ਵਿਆਕੁਲ ਰਹੇ ਉਨ੍ਹਾਂ ਦਾ ਪਿਆਰਾ ਗੁਰੂ ਉਨ੍ਹਾਂ ਦੀਆਂ ਅੱਖੀਆਂ ਦਾ ਫੁੱਲ ਉਨ੍ਹਾਂ ਨੂੰ ਵਿਛੋੜਾ ਦੇ ਗਿਆ ਸੀ, ਅਤੇ ਜਿਵੇਂ ਜਿਵੇਂ ਉਹ ਗੱਦੀ ਵੱਲ ਦੇਖਦੇ ਤਿਵੇਂ ਤਿਵੇਂ ਡੂੰਘੀ ਸੁੰਨਤਾ ਵਿਚ ਡੁੱਬ ਜਾਂਦੇ। ਇਸ ਭਗਤੀ ਭਾਵਨਾ ਵਾਲੀ ਸ਼ਰਧਾ ਦੀ ਸਥਿਤੀ ਵਿਚ ਉਨ੍ਹਾਂ ਨੇ ਆਸਾ ਰਾਗ ਵਿਚ ਛੰਦ ਉਚਾਰੇ ਜਿਨ੍ਹਾਂ ਤੋਂ ਗੁਰੂ ਅਮਰਦਾਸ ਪ੍ਰਤੀ ਉਨ੍ਹਾਂ ਦੇ ਅਥਾਹ ਪਿਆਰ ਸਤਿਕਾਰ ਦਾ ਪਤਾ ਲਗਦਾ ਹੈ। ਇਨ੍ਹਾਂ ਛੰਦਾਂ ਦਾ ਵਿਸ਼ਲੇਸ਼ਣ ਅੱਗੇ

ਜਾ ਕੇ ਚੌਥੇ ਕਾਂਡ ਵਿਚ ਦਿੱਤਾ ਗਿਆ ਹੈ। ਫਿਰ ਵੀ ਗੁਰੂ ਰਾਮਦਾਸ ਨੇ ਆਪਣੇ ਆਪ ਨੂੰ ਆਪਣੇ ਘਰ ਵਿਚ ਹੀ ਸੀਮਤ ਕਰਕੇ ਰੱਖ ਲਿਆ ਅਤੇ ਇਨ੍ਹਾਂ ਦਿਨਾਂ ਵਿਚ ਸੰਗਤ ਵਿਚ ਵੀ ਨਹੀਂ ਗਏ। ਭਾਈ ਮੋਹਰੀ ਬਾਬਾ ਬੁੱਢਾ ਅਤੇ ਤਿੰਨ ਹੋਰ ਸਿੱਖ ਇਕ ਡੈਪੂਟੇਸ਼ਨ ਵਿਚ ਗੁਰੂ ਰਾਮਦਾਸ ਜੀ ਵੱਲ ਇਹ ਬੇਨਤੀ ਕਰਨ ਗਏ ਕਿ ਉਹ ਸੰਗਤ ਵਿਚ ਆ ਕੇ ਦਰਸ਼ਨ ਦੇਣ। ਗੁਰੂ ਜੀ ਸੰਗਤ ਦੇ ਪਿਆਰ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਇਹ ਬਾਣੀ ਉਚਾਰੀ[38] :

*ਵਡਭਾਗੀ ਹਰਿ ਸੰਗਤਿ ਪਾਵਹਿ॥*
*ਭਾਗਹੀਨ ਭ੍ਰਮਿ ਚੋਟਾ ਖਾਵਹਿ॥*
*ਬਿਨੁ ਭਾਗਾ ਸਤਸੰਗੁ ਨ ਲਭੈ*
*ਬਿਨੁ ਸੰਗਤਿ ਮੈਲੁ ਭਰੀਜੈ ਜੀਉ॥*

ਜਦੋਂ ਗੁਰੂ ਰਾਮਦਾਸ ਦੇ ਮਹਲ ਬੀਬੀ ਭਾਨੀ ਦੇ ਵੱਡੇ ਚਚੇਰੇ ਭਰਾ ਭਾਈ ਗੁਰਦਾਸ [40] ਨੂੰ ਆਗਰੇ ਵਿਖੇ ਚੌਥੇ ਗੁਰੂ ਦੀ ਗੱਦੀ ਨਸ਼ੀਨੀ ਦੀ ਖੱਬਰ ਮਿਲੀ ਤਾਂ ਉਹ ਤੁਰੰਤ ਹੀ ਗੋਇੰਦਵਾਲ ਗੁਰੂ ਜੀ ਨੂੰ ਮੱਥਾ ਟੇਕਣ ਪੁੱਜੇ।

ਆਪਣੇ ਬਚਪਨ ਵਿਚ ਉਨ੍ਹਾਂ ਨੇ ਲਾਹੌਰ, ਦਿਲੀ ਅਤੇ ਫਤਿਹਪੁਰ ਵਿਖੇ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਉਨ੍ਹਾਂ ਬਹੁਤ ਸਮਾਂ ਬਿਤਾਇਆ ਸੀ, ਜਿਥੇ ਉਨ੍ਹਾਂ ਦੇ ਪਿਤਾ ਅਕਬਰ ਨੂੰ ਸਿੱਖ ਧਰਮ ਦੇ ਅਸੂਲਾਂ ਤੇ ਰਵਾਇਤਾਂ ਬਾਰੇ ਜਾਣੂ ਕਰਵਾਉਣ ਗਏ ਹੋਏ ਸਨ। ਗੁਰੂ ਰਾਮਦਾਸ ਭਾਈ ਗੁਰਦਾਸ ਨੂੰ ਮਿਲ ਕੇ ਬਹੁਤ ਹੀ ਖੁਸ਼ ਹੋਏ ਅਤੇ ਉਨ੍ਹਾਂ ਰਾਮਦਾਸਪੁਰ ਦੀ ਨਵੀਂ ਨਗਰੀ ਦੇ ਵਿਕਾਸ ਦੇ ਕੰਮਾਂ ਵਿਚ ਉਨ੍ਹਾਂ ਦੀ ਮਦਦ ਵੀ ਮੰਗੀ। ਗੁਰੂ ਜੀ ਨੇ ਭਾਈ ਗੁਰਦਾਸ ਨੂੰ ਆਗਰੇ ਦੀ ਮੰਜੀ ਜਾਂ ਸੰਗਤ ਦੇ ਇੰਚਾਰਜ ਵਜੋਂ ਸੰਗਤੀਆਂ[41] ਵੀ ਨਿਯੁਕਤ ਕੀਤਾ। ਜਦੋਂ ਗੁਰੂ ਰਾਮਦਾਸ ਨਵੀਂ ਨਗਰੀ ਦੇ ਵਿਕਾਸ ਦੇ ਕੰਮਾਂ ਵਿਚ ਰੁਝੇ ਹੋਏ ਸਨ ਤਾਂ ਲਾਹੌਰ ਦੇ ਕੁਝ ਸਿੱਖਾਂ ਦਾ ਡੈਪੂਟੇਸ਼ਨ ਗੁਰੂ ਜੀ ਨੂੰ ਪੁਰਾਣੇ ਸ਼ਹਿਰ ਲਾਹੌਰ ਆ ਕੇ ਦਰਸ਼ਨ ਦੇਣ ਲਈ ਸੱਦਾ ਦੇਣ ਵਾਸਤੇ ਆਇਆ।[42] ਲਾਹੌਰ ਫਿਰ ਵੀ ਉਨ੍ਹਾਂ ਦਾ ਜਨਮ ਸਥਾਨ ਸੀ ਉਥੇ ਕਈ ਐਸੇ ਸਿੱਖ ਵੀ ਸਨ ਜਿਹੜੇ ਗੁਰੂ ਜੀ ਦਾ ਦਰਸ਼ਨ ਕਰਨਾ ਤੇ ਉਨ੍ਹਾਂ ਦੇ ਪ੍ਰਵਚਨ ਸੁਣਨਾ ਚਾਹੁੰਦੇ ਸਨ ਗੁਰੂ ਜੀ ਨੇ ਆਪਣੇ ਪਿਤਰੀ ਘਰ ਨੂੰ ਇਕ ਗੁਰਦੁਆਰੇ ਵਿਚ ਬਦਲ ਦਿੱਤਾ ਅਤੇ ਉਥੇ ਸੰਗਤਾਂ ਲਈ ਇੱਕ ਬਾਉਲੀ ਵੀ ਬਣਵਾਈ। ਕੁਝ ਚਿਰ ਮਗਰੋਂ ਆਪ ਅੰਮ੍ਰਿਤਸਰ ਪਰਤ ਆਏ।

### *ਬਾਬਾ ਸਿਰੀ ਚੰਦ*

ਗੁਰੂ ਰਾਮਦਾਸ ਨੇ ਨਵੀਂ ਨਗਰੀ ਨੂੰ ਵਿਕਸਿਤ ਕਰਨ ਅਤੇ ਸਰੋਵਰ ਦੀ ਉਸਾਰੀ ਨੂੰ ਮੁਕੰਮਲ ਕਰਨ ਵਿਚ ਵੱਧ ਤੋਂ ਵੱਧ ਯਤਨ ਕੀਤੇ। ਇਸ ਮੌਕੇ ਇੱਕ ਐਸੀ ਘਟਨਾ ਹੋਈ ਜਿਹੜੀ ਗੁਰੂ ਜੀ ਦੀ ਨਿਰਮਾਣਤਾ ਨੂੰ ਪ੍ਰਗਟ ਕਰਦੀ ਹੈ। ਗੁਰੂ ਨਾਨਕ ਦੇ ਪੁੱਤਰ ਬਾਬਾ ਸਿਰੀ ਚੰਦ, ਉਦਾਸੀ ਸੰਪਰਦਾ ਦੇ ਮੋਢੀ, ਜੋ ਹੁਣ 83 ਸਾਲਾਂ ਦੇ ਹੋ ਗਏ ਸਨ, ਗੁਰੂ ਰਾਮਦਾਸ ਨੂੰ ਮਿਲਣ ਆਏ। ਕੁਝ ਲਿਖਾਰੀਆਂ ਦੇ ਅਨੁਸਾਰ ਇਹ ਮਿਲਣੀ ਗੋਇੰਦਵਾਲ ਵਿਖੇ ਹੋਈ ਦਸੀ ਜਾਂਦੀ ਹੈ। ਬਾਬਾ ਜੀ ਇਹ ਮਹਿਸੂਸ ਕਰਦੇ ਸਨ ਕਿ ਦੂਸਰੇ ਤੇ ਤੀਸਰੇ

ਗੁਰੂ ਨੂੰ ਗੁਰਿਆਈ ਦੇਣ ਲਗਿਆਂ ਉਨ੍ਹਾਂ ਨੂੰ ਅਖੋਂ ਪਰੋਖੇ ਕਰ ਦਿੱਤਾ ਗਿਆ ਹੈ, ਜਿਸ ਕਰਕੇ ਉਹ ਪਰੇਸ਼ਾਨ ਸਨ। ਇਸੇ ਲਈ ਉਹ ਦੂਸਰੇ ਤੇ ਤੀਸਰੇ ਗੁਰੂ ਨੂੰ ਨਹੀਂ ਸਨ ਮਿਲੇ। ਸਮਾਂ ਸਭ ਦੁੱਖ ਫਿਕਰ ਭੁਲਾ ਦਿੰਦਾ ਹੈ। ਬਾਬਾ ਜੀ ਆਪਣੇ ਬੁੱਢੇ ਵਾਰੇ ਗੁਰੂ ਘਰ ਨਾਲ ਸਮਝੌਤਾ ਕਰ ਲੈਣਾ ਚਾਹੁੰਦੇ ਸਨ। ਗੁਰੂ ਰਾਮਦਾਸ ਨੇ ਆਪਣੇ ਸੇਵਕਾਂ ਨੂੰ ਬਾਬਾ ਜੀ ਦਾ ਸੁਆਗਤ ਕਰਨ ਲਈ ਭੇਜਿਆ। ਗੁਰੂ ਜੀ ਬਾਬਾ ਸਿਰੀ ਚੰਦ ਨੂੰ ਬਹੁਤ ਪਿਆਰ ਤੇ ਸਤਿਕਾਰ ਨਾਲ ਮਿਲੇ ਅਤੇ ਉਨ੍ਹਾਂ ਨੂੰ ਆਪਣੇ ਵਲੋਂ ਮਠਿਆਈ ਅਤੇ 500 ਰੁਪਇਆ ਭੇਂਟ ਕੀਤਾ।[43] ਕਿਉਂਕਿ ਬਿਰਧ ਬਾਬਾ ਜੀ ਸਫਰ ਕਰਕੇ ਥੱਕੇ ਹੋਏ ਸਨ, ਗੁਰੂ ਜੀ ਨੇ ਉਨ੍ਹਾਂ ਦੀਆਂ ਲੱਤਾਂ ਤੇ ਬਾਹਾਂ ਘੁੱਟੀਆਂ। ਬਾਬਾ ਸਿਰੀ ਚੰਦ ਨੇ ਵੇਖਿਆ ਕਿ ਗੁਰੂ ਜੀ ਦਾ ਦਾਹੜਾ ਬਹੁਤ ਲੰਬਾ ਹੈ ਜਿਸ ਤੇ ਉਨ੍ਹਾਂ ਨੇ ਗੁਰੂ ਜੀ ਤੋਂ ਪੁਛਿਆ ਕਿ ਤੁਹਾਡਾ ਇੰਨਾ ਲੰਬਾ ਦਾਹੜਾ ਕਿਉਂ ਹੈ, ਤਾਂ ਉਨ੍ਹਾਂ ਬੜੇ ਮਧੁਰ ਸ਼ਬਦਾਂ ਤੇ ਨਿਰਮਾਣਤਾ ਵਿਚ ਆ ਕੇ ਉੱਤਰ ਦਿੱਤਾ, "ਮੈਂ ਇਸ ਲਈ ਦਾਹੜੇ ਨੂੰ ਵੱਡਾ ਰਖਿਆ ਹੈ ਤਾਂ ਜੋ ਇਸ ਨਾਲ ਤੁਹਾਡੇ ਚਰਨ ਸਾਫ ਕਰ ਸਕਾਂ।" ਇਸ ਮਗਰੋਂ ਗੁਰੂ ਜੀ ਸੱਚੀ-ਮੁੱਚੀ ਬਾਬਾ ਜੀ ਦੇ ਚਰਨ ਆਪਣੇ ਦਾਹੜੇ ਨਾਲ ਸਾਫ ਕਰਨ ਲਗ ਪਏ। ਗੁਰੂ ਜੀ ਦੀ ਸਿਦਕ-ਦਿਲੀ ਤੇ ਨਿਰਮਾਣਤਾ ਨੂੰ ਵੇਖ ਕੇ ਬਾਬਾ ਜੀ ਕਹਿਣ ਲਗੇ, "ਉਹ ਸਚੇ ਪਾਤਸ਼ਾਹ, ਤੂੰ ਬਹੁਤ ਮਹਾਨ ਹੈਂ, ਤੂੰ ਮੇਰੇ ਪਿਤਾ ਦੇ ਥਾਂ ਹੈਂ। ਇਸੇ ਕਰਾਮਾਤ ਨੇ ਹੀ ਤੁਹਾਨੂੰ ਗੁਰੂ ਬਣਾਇਆ ਹੈ। ਮੇਰੇ ਕੋਲ ਅਜਿਹੀ ਕੋਈ ਸ਼ਕਤੀ ਨਹੀਂ ਸੀ, ਏਸੇ ਕਰਕੇ ਮੈਂ ਪਿਛੇ ਰਹਿ ਗਿਆ। ਮੈਂ ਤੁਹਾਡੀ ਮਹਾਨਤਾ ਦਾ ਵਰਣਨ ਨਹੀਂ ਕਰ ਸਕਦਾ। ਜਿਹੜੇ ਸਿੱਖ ਵੀ ਤੇਰੀ ਸ਼ਰਨ ਆਉਣਗੇ, ਉਹ ਬਚ ਜਾਣਗੇ।[44] ਇਸ ਅਵਸਰ ਤੇ ਕਿਹਾ ਜਾਂਦਾ ਹੈ ਕਿ ਗੁਰੂ ਰਾਮਦਾਸ ਨੇ ਹੇਠ ਲਿਖੀ ਬਾਣੀ ਉਚਾਰੀ :

*ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ॥*
*ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥੧॥*
*ਮੇਰਾ ਮਨੁ ਸਾਧੂ ਧੂਰਿ ਰਵਾਲ॥*
*ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ*
*ਗੁਰ ਪਗ ਝਾਰਤ ਹਮ ਬਾਲ॥੧॥ਰਹਾਉ॥*

ਸ਼ਾਇਦ ਬਾਬਾ ਸਿਰੀ ਚੰਦ ਵਲੋਂ ਇਹ ਸਮਝੌਤਾ ਕਰਨ ਪਿੱਛੇ ਇਹ ਭਾਵਨਾ ਸੀ ਕਿ ਉਹ ਉਦਾਸੀ ਸੰਪਰਦਾਏ ਨੂੰ ਸਿੱਖ ਭਾਈਚਾਰੇ ਦਾ ਇੱਕ ਹਿੱਸਾ ਹੀ ਬਣਾ ਦੇਣਾ ਚਾਹੁੰਦੇ ਸਨ, ਪ੍ਰੰਤੂ ਦੋਨਾਂ ਸੰਪਰਦਾਵਾਂ ਵਿਚ ਬੁਨਿਆਦੀ ਫਰਕ ਹੋਣ ਕਰਕੇ — ਉਦਾਸੀਆਂ ਦਾ ਬ੍ਰਹਮਚਾਰੀ ਜੀਵਨ ਵਿਚ ਵਿਸ਼ਵਾਸ ਤੇ ਸਿੱਖਾਂ ਦਾ ਪਰਿਵਾਰਕ ਜੀਵਨ (ਗ੍ਰਹਿਸਤ) ਵਿਚ ਵਿਸ਼ਵਾਸ — ਨੇ ਗੁਰੂ ਸਾਹਿਬ ਨੂੰ ਬਾਬਾ ਜੀ ਦੀ ਇੱਛਾ ਪੂਰੀ ਨਹੀਂ ਕਰਨ ਦਿੱਤੀ, ਭਾਵੇਂ ਬਾਬਾ ਜੀ ਇਸ ਕੰਮ ਲਈ ਬਹੁਤ ਹੀ ਸੰਜੀਦਾ ਸਨ।

### ਮਸੰਦ

ਗੁਰੂ ਰਾਮਦਾਸ ਨੇ ਜਿਹੜਾ ਸਭ ਤੋਂ ਮਹੱਤਵਪੂਰਨ ਕੰਮ ਆਪਣੇ ਜ਼ਿੰਮੇ ਲਿਆ ਉਹ ਸੀ ਉਨ੍ਹਾਂ ਦੇ ਪੂਰਵਜਾਂ ਵਲੋਂ ਮੰਜੀ ਦੀ ਪ੍ਰਣਾਲੀ ਨੂੰ ਪੁਨਰਗਠਨ ਕਰਨਾ। ਗੁਰੂ ਜੀ

ਨੇ ਸੱਚੇ ਸ਼ਰਧਾਲੂ ਸਿੱਖਾਂ ਨੂੰ 22 ਸੰਗਤੀਆਂ ਵਜੋਂ ਨਿਯੁੱਕਤ ਕੀਤਾ ਜੋ ਕਿ ਇੱਕ ਇੱਕ ਸੰਗਤ ਦੇ ਇੰਚਾਰਜ ਸਨ ਤਾਂ ਜੋ ਸਾਰੇ ਦੇਸ਼ ਨੂੰ ਆਪਣੇ ਪ੍ਰਚਾਰ ਘੇਰੇ ਵਿਚ ਲਿਆਂਦਾ ਜਾਵੇ ਜਿਹੜਾ ਕਿ ਉਸ ਵੇਲੇ 22 ਖੇਤਰਾਂ ਵਿਚ ਵੰਡਿਆ ਹੋਇਆ ਸੀ। ਉਹ ਸੰਗਤੀ ਏ ਸਿੱਖ ਧਰਮ ਦਾ ਪ੍ਰਚਾਰ ਕਰਕੇ ਅਤੇ ਆਪਣੇ ਆਪਣੇ ਖੇਤਰ ਵਿਚ ਰਹਿਣ ਵਾਲੇ ਗੁਰੂ ਜੀ ਦੇ ਅਨੁਯਾਈਆਂ ਦੀਆਂ ਸੰਸਾਰਕ ਤੇ ਅਧਿਆਤਮਕ ਲੋੜਾਂ ਦਾ ਵੀ ਧਿਆਨ ਰੱਖਦੇ। ਉਹ ਸੰਗਤ ਤੋਂ ਜਿਨਸ ਤੇ ਨਕਦੀ ਦੀ ਸ਼ਕਲ ਵਿਚ ਭੇਟਾ ਅਤੇ ਦਾਨ ਇਕੱਠਾ ਕਰਦੇ ਜਿਹੜਾ ਲੰਗਰ ਲਈ ਧਰਮਸਾਲਾਵਾਂ ਦੀ ਉਸਾਰੀ ਲਈ ਅਤੇ ਗਰੀਬ-ਗੁਰਬੇ ਅਤੇ ਬਿਮਾਰ ਲੋਕਾਂ ਲਈ ਵਰਤਿਆ ਜਾਂਦਾ ਸੀ। ਗੁਰੂ ਰਾਮਦਾਸ ਨੇ ਸੰਗਤੀਆਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ ਨਵਾਂ ਨਾਂ ਮਸੰਦ ਦਿੱਤਾ, ਜਿਸ ਦਾ ਮਤਲਬ ਹੈ ਕੁਲੀਨ ਪੁਰਸ਼ ਜਾਂ ਸਰਦਾਰ। ਉਨ੍ਹਾਂ ਇਹ ਹੁਕਮ ਵੀ ਜਾਰੀ ਕੀਤਾ ਕਿ ਧਾਰਮਕ ਤੇ ਖਰੈਤੀ ਮਨੋਰਥਾਂ ਲਈ ਆਪਣਾ ਦਸਵੰਧ ਦਿਆ ਕਰੋ। ਹਰ ਇੱਕ ਇਲਾਕੇ ਦੇ ਮਸੰਦ[48] ਦਾ ਇਹ ਫਰਜ਼ ਹੁੰਦਾ ਸੀ ਕਿ ਉਹ ਸਿੱਖਾਂ ਕੋਲੋਂ ਨਕਦ ਜਾਂ ਜਿਨਸ ਦੇ ਰੂਪ ਵਿਚ ਉਗਰਾਹੀ ਕਰਕੇ ਗੁਰੂ ਦੇ ਖਜ਼ਾਨੇ ਜਮ੍ਹਾ ਕਰਾਵੇ।

ਮਸੰਦ ਨੂੰ, ਗੁਰੂ ਜੀ ਦੇ ਨਾਂ ਤੇ, ਰਾਮਦਾਸ ਵੀ ਕਿਹਾ ਜਾਂਦਾ ਸੀ, ਕਿਉਂਕਿ ਗੁਰੂ ਰਾਮਦਾਸ ਨੇ ਇਹ ਸੰਸਥਾ ਸਥਾਪਿਤ ਕੀਤੀ ਸੀ। ਉਹ ਮਸੰਦ ਸੱਚੀ ਤੇ ਸੁੱਚੀ ਕਿਰਤ ਨਾਲ ਆਪਣੀ ਰੋਜ਼ੀ ਕਮਾਉਂਦੇ ਸੀ ਅਤੇ ਵਿਸਾਖੀ ਤੇ ਦੀਵਾਲੀ ਦੇ ਮੌਕਿਆਂ ਤੇ ਸਾਲ ਵਿਚ ਦੋ ਵਾਰੀ ਉਹ ਆਪਣੀ ਉਗਰਾਹੀ ਇੱਕਠੀ ਕਰਕੇ ਗੁਰੂ ਜੀ ਵੱਲ ਲੈ ਜਾਂਦੇ।[49]

ਉਨ੍ਹਾਂ ਦੀ ਸੇਵਾ ਦੇ ਇਵਜ਼ ਵਜੋਂ ਗੁਰੂ ਰਾਮਦਾਸ ਹਰ ਇਕ ਮਸੰਦ ਨੂੰ ਪਗੜੀ ਜਾਂ ਸਰੋਪਾ ਦੀ ਬਖਸ਼ਿਸ਼ ਕਰਦੇ। ਰਾਮਦਾਸਪੁਰ ਦੇ ਵਿਕਾਸ ਲਈ ਲੋੜੀਂਦੀਆਂ ਚੀਜ਼ਾਂ ਤੇ ਪੈਸੇ ਦੀ ਲੋੜ ਪੂਰੀ ਕਰਨ ਵਾਸਤੇ ਮਸੰਦਾਂ ਵਲੋਂ ਕੀਤੀਆਂ ਗਈਆਂ ਉਗਰਾਹੀਆਂ ਇਕ ਮਹੱਤਵਪੂਰਨ ਨਿਰੰਤਰ ਸਪਲਾਈ ਦਾ ਕੰਮ ਕਰਦੀਆਂ ਸਨ। ਗੁਰੂ ਜੀ ਦਾ ਵੱਡਾ ਪੁੱਤਰ ਪ੍ਰਿਥੀ ਚੰਦ, ਜੋ ਪ੍ਰਬੰਧਕੀ ਯੋਗਤਾ ਵਿਚ ਕਾਫੀ ਮੁਹਾਰਤ ਰੱਖਦਾ ਸੀ, ਮਸੰਦਾਂ ਕੋਲੋਂ ਪੁੱਜਣ ਵਾਲੀ ਉਗਰਾਹੀ ਨੂੰ ਇੱਕਤਰ ਕਰਨ ਦਾ ਇੰਚਾਰਜ ਸੀ।[50]

### *ਪਵਿੱਤਰ ਸਰੋਵਰ*

ਸਰੋਵਰ ਦੀ ਸੰਪੂਰਨਤਾ ਗੁਰੂ ਜੀ ਲਈ ਸਭ ਤੋਂ ਵੱਡਾ ਤਰਜੀਹੀ ਕਾਰਜ ਸੀ। ਕਿਰਤੀਆਂ ਤੋਂ ਇਲਾਵਾ ਇਸ ਨਗਰੀ ਵਿਚ ਆਉਣ ਵਾਲੇ ਨਵੇਂ ਆਬਾਦਕਾਰ ਸ਼ਰਧਾਲੂ ਵੀ ਸਰੋਵਰ ਦੀ ਖੁਦਾਈ ਵਿਚ ਸਵੈ-ਇੱਛਕ ਤੌਰ ਤੇ ਸੇਵਾ ਕਰਦੇ। ਬਾਬਾ ਬੁੱਢਾ ਜੀ ਸਰੋਵਰ ਦੀ ਖੁਦਾਈ ਦੇ ਕੰਮ ਦੀ ਨਿਗਰਾਨੀ ਕਰਦੇ ਸਨ,[51] ਜਦ ਕਿ ਭਾਈ ਗੁਰਦਾਸ ਜੀ ਦੀ ਦੇਖ ਰੇਖ ਹੇਠ ਨਗਰੀ ਦੇ ਵਿਕਾਸ ਦਾ ਕੰਮ ਚਲ ਰਿਹਾ ਸੀ। ਜਦੋਂ ਸਰੋਵਰ ਦਾ ਕੁਝ ਕੰਮ ਸਿਰੇ ਚੜ੍ਹ ਗਿਆ ਤਾਂ ਕਿਹਾ ਜਾਂਦਾ ਹੈ ਕਿ ਇਕ ਅਜਿਹੀ ਘਟਨਾ ਵਾਪਰੀ ਜਿਸ ਨੇ ਸਰੋਵਰ ਤੇ ਉਸ ਦੀ ਪਵਿਤਰਤਾ ਦਾ ਕ੍ਰਿਸ਼ਮਾ ਸੰਸਾਰ ਦੇ ਸਾਹਮਣੇ ਪੇਸ਼ ਕਰ ਦਿਖਾਇਆ। ਇਕ ਰਵਾਇਤ ਦੇ ਮੁਤਾਬਿਕ ਇੱਕ ਲੂਲ੍ਹਾ ਕੋਹੜੀ[52] ਜਿਹੜਾ ਉਸ ਛੋਟੇ ਤਲਾਅ ਦੇ ਪਾਣੀ ਵਿਚ ਕੁੱਦ ਪਿਆ ਸੀ, ਨਵਾਂ ਨਰੋਆ ਤੇ ਸਿਹਤਮੰਦ ਹੋ ਕੇ ਨਿਕਲਿਆ।

ਸ਼ਾਇਦ ਇਸ ਘਟਨਾ ਦਾ ਅਸਿੱਧੇ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਵਿਚ ਇੱਕ ਥਾਂ ਜ਼ਿਕਰ ਵੀ ਆਇਆ ਹੈ :

*ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥*
*ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥੨॥*

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਜ਼ਿਕਰ ਕੀਤਾ ਹੈ ਕਿ "ਪਵਿੱਤਰ ਨਾਮ ਦਾ ਪ੍ਰਕਾਸ਼ ਅੰਮ੍ਰਿਤਸਰ ਉਪਰ ਪਿਆ"। ਇਸ ਦਾ ਭਾਵ ਇਹ ਹੈ ਕਿ ਨਾਮ ਬਾਣੀ ਨਾਲ ਜੁੜੀ ਸਾਧ ਸੰਗਤ ਦੀ ਇਕਤਰਤਾ ਉਸ ਸਰੋਵਰ ਦੇ ਕੰਢੇ ਹੁੰਦੀ ਰਹਿੰਦੀ ਸੀ ਜਿਹੜਾ ਉਸ ਵੇਲੇ ਉਸਾਰੀ ਅਧੀਨ ਸੀ। ਇਹ ਵੀ ਸੰਭਵ ਹੈ ਕਿ ਸਵੇਰ ਤੇ ਸ਼ਾਮ ਦੇ ਦੀਵਾਨਾਂ ਲਈ ਸੰਗਤ ਦੇ ਬੈਠਣ ਵਾਸਤੇ ਉਥੇ ਕੁਝ ਥੜ੍ਹੇ ਵੀ ਬਣਾਏ ਗਏ ਹੋਣ। ਭਾਵੇਂ ਹਰਿਮੰਦਰ ਸਾਹਿਬ ਗੁਰੂ ਅਰਜਨ ਦੇਵ ਵਲੋਂ ਕੁਝ ਚਿਰ ਬਾਅਦ ਉਸਾਰਿਆ ਗਿਆ ਸੀ, ਫਿਰ ਵੀ ਰਾਮਦਾਸ ਸਰੋਵਰ ਦੀ ਪ੍ਰਸਿਧਤਾ ਤਾਂ ਇਸ ਦੀ ਖੁਦਾਈ ਦੇ ਸ਼ੁਰੂ ਹੋਣ ਤੇ ਹੀ ਫੈਲ ਗਈ ਸੀ। ਗੁਰੂ ਅਰਜਨ ਦੇਵ ਫਰਮਾਉਂਦੇ ਹਨ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥੧੦॥*

ਗੁਰੂ ਜੀ ਦੇ ਦਰਬਾਰ ਦੇ ਢਾਡੀ ਮਥਰਾ ਨੇ ਅੰਮ੍ਰਿਤ ਸਰੋਵਰ ਦੀ ਪਵਿਤਰਤਾ ਦਾ ਜ਼ਿਕਰ ਕੀਤਾ ਹੈ ਅਤੇ ਹੇਠ ਲਿਖੇ ਅਨੁਸਾਰ ਅਧਿਆਤਮਕ ਪੁਰਖਾਂ ਵਿਚ ਇਸ ਦੀ ਹਰਮਨ-ਪਿਆਰਤਾ ਦਾ ਵਰਣਨ ਕੀਤਾ ਹੈ :

*ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ॥*

ਗੁਰੂ ਅਰਜਨ ਹੇਠ ਲਿਖੀ ਗਈ ਬਾਣੀ ਵਿਚ ਰਾਮਦਾਸ ਸਰੋਵਰ ਬਾਰੇ ਇਉਂ ਫੁਰਮਾਉਂਦੇ ਹਨ :

*ਸੰਤਹੁ ਰਾਮਦਾਸ ਸਰੋਵਰੁ ਨੀਕਾ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥ਰਹਾਉ॥*

ਉਹਨਾਂ ਨੇ ਇਸ ਕਾਰਜ ਦੀ ਸੰਪੂਰਨਤਾ ਲਈ ਵਾਹਿਗੁਰੂ ਦਾ ਸ਼ੁਕਰ ਕਰਦਿਆਂ ਵਿਸ਼ੇਸ਼ ਤੌਰ ਤੇ ਹੇਠ ਲਿਖੀ ਬਾਣੀ ਉਚਾਰੀ :

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*

ਇਹ ਯਾਦ ਰਹੇ ਕਿ ਅੰਮ੍ਰਿਤਸਰ ਦੇ ਸਹੀ ਅਰਥ ਵਾਹਿਗੁਰ ਦੇ ਨਾਮ-ਗੁਰਬਾਣੀ- ਦਾ ਸਰੋਵਰ ਹਨ, ਜਿਸ ਵਿਚ ਇਸ਼ਨਾਨ ਕੀਤਿਆਂ ਸਭ ਪਾਪ ਧੁੱਲ ਜਾਂਦੇ ਹਨ, ਜਦਕਿ ਅੰਮ੍ਰਿਤਸਰ ਦੇ ਸ਼ਾਬਦਿਕ ਅਰਥ ਹਨ ਅੰਮ੍ਰਿਤ ਦਾ ਸਰੋਵਰ। ਬਿਨਾਂ ਭਗਤੀ ਭਾਵਨਾ ਤੇ

ਸ਼ਰਧਾ ਦੇ ਇਸ਼ਨਾਨ ਕੀਤਿਆਂ ਕਿਸੇ ਵਿਅਕਤੀ ਨੂੰ ਕੋਈ ਲਾਭ ਨਹੀਂ ਪੁੱਜਦਾ। ਇਸ ਲਈ ਗੁਰੂ ਸਾਹਿਬ ਦਾ, ਇਸ਼ਨਾਨ ਕਰਨ ਤੋਂ ਭਾਵ ਇਹ ਹੈ, ਪਵਿੱਤਰ ਨਾਮ ਅਤੇ ਗੁਰਬਾਣੀ ਵਿਚ ਸੁਰਤੀ ਜੋੜਨੀ। ਇਹ ਤਾਂ ਪ੍ਰਮਾਤਮਾ ਦੇ ਨਾਮ ਦੀ ਟੁੱਭੀ ਹੈ, ਜਿਹੜੀ ਸਾਰੇ ਪਾਪ ਧੋ ਦੇਂਦੀ ਹੈ। ਏਸੇ ਸੰਦਰਭ ਵਿਚ ਹੀ ਹੇਠ ਲਿਖੀਆਂ ਤੁੱਕਾਂ ਨੂੰ ਸਮਝਣਾ ਚਾਹੀਦਾ ਹੈ :

*ਰਾਮਦਾਸਿ ਸਰੋਵਰ ਨਾਤੇ॥ ਸਭ ਲਾਥੇ ਪਾਪ ਕਮਾਤੇ॥*
*ਰਾਮਦਾਸ ਸਰੋਵਰਿ ਨਾਤੇ। ਸਭਿ ਉਤਰੇ ਪਾਪ ਕਮਾਤੇ॥*

ਇਹ ਵਿਆਖਿਆ ਗੁਰੂ ਨਾਨਕ ਦੇਵ ਜੀ ਵਲੋਂ ਆਤਮ-ਤੀਰਥ ਬਾਰੇ ਉਚਾਰੀ ਬਾਣੀ ਨਾਲ ਮੇਲ ਖਾਂਦੀ ਹੈ :

*ਅੰਤਰਗਤਿ ਤੀਰਥਿ ਮਲਿ ਨਾਉ॥*
*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*

### *ਜੋਗੀਆਂ ਦਾ ਮਿਲਾਪ*

ਇਕ ਦਿਨ ਗੁਰੂ ਰਾਮਦਾਸ ਦੇ ਦਰਬਾਰ ਵਿਚ ਜੋਗੀਆਂ ਦਾ ਇਕ ਟੋਲਾ ਆਇਆ। ਉਸ ਨੇ ਗੁਰੂ ਜੀ ਤੋਂ ਯੋਗ ਬਾਰੇ ਜਾਨਣਾ ਚਾਹਿਆ ਜਿਸ ਨੂੰ ਨਾਮ ਯੋਗ ਜਾਂ ਸਹਿਜਯੋਗ ਵੀ ਕਿਹਾ ਜਾਂਦਾ ਹੈ। ਉਹਨਾਂ ਦੇ ਮਨਾਂ ਨੂੰ ਜਿਹੜਾ ਬੁਨਿਆਦੀ ਸਵਾਲ ਪਰੇਸ਼ਾਨ ਕਰ ਰਿਹਾ ਸੀ ਉਹ ਸੀ "ਪਰਿਵਾਰਕ ਜੀਵਨ ਵਿਚ ਰਹਿੰਦਿਆਂ ਹੋਇਆਂ ਤੇ ਪਰਿਵਾਰਕ ਜੀਵਨ ਦੀਆਂ ਸਮਸਿਆਵਾਂ ਨਾਲ ਦੋ ਚਾਰ ਹੁੰਦਿਆਂ ਹੋਇਆਂ ਮੁਕਤੀ ਪ੍ਰਾਪਤ ਕਰਨੀ ਕਿਵੇਂ ਸੰਭਵ ਹੈ।" ਉਹ ਇਹ ਵਿਸ਼ਵਾਸ ਰੱਖਦੇ ਸਨ ਕਿ ਤਿਆਗ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੇ ਗੁਰੂ ਸਾਹਿਬ ਨੂੰ ਇਨ੍ਹਾਂ ਸਾਰੇ ਮੁੱਦਿਆਂ ਬਾਰੇ ਸਵਾਲ ਪੁੱਛੇ। ਉਨ੍ਹਾਂ ਦੇ ਸਾਰੇ ਸ਼ੰਕਿਆਂ ਦਾ ਜਵਾਬ ਦੇਣ ਲਈ ਅਤੇ ਇਹ ਦਸਣ ਲਈ ਕਿ ਕਿਵੇਂ ਇੱਕ ਘਰ ਗ੍ਰਹਿਸਤੀ ਵੀ ਪਰਿਵਾਰਕ ਜ਼ਿੰਮੇਵਾਰੀਆਂ ਨਿਭਾਉਂਦਾ ਹੋਇਆ ਨਿਰਲੇਪ ਰਹਿ ਸਕਦਾ ਹੈ, ਗੁਰੂ ਜੀ ਨੇ ਹੇਠ ਲਿਖੀ ਬਾਣੀ ਉਚਾਰੀ :

*ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥*

..........................................................................

*ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥੧॥*

..........................................................................

*ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ॥*
*ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ॥੨॥*

ਗੁਰੂ ਜੀ ਨੇ ਜੋਗੀਆਂ ਨੂੰ ਸਿੱਖੀ ਜੀਵਨ ਢੰਗ ਬਾਰੇ ਵਿਸਥਾਰ ਨਾਲ ਦਸਿਆ। ਬਹੁਤਾ ਖਾਣ ਪੀਣ ਦੇ ਵਿਕਾਰਾਂ ਤੋਂ ਬਚਣ ਦੀ ਗੱਲ ਦੱਸੀ ਅਤੇ ਸਿੱਖਾਂ ਦੀ ਸਮਾਜਕ ਪ੍ਰਤੀਬੱਧਤਾ ਤੇ ਆਚਰਣਕ ਉਚਤਾ ਬਾਰੇ ਵੀ ਦਸਿਆ। ਉਨ੍ਹਾਂ ਨੇ ਵਿਚਾਰਾਂ ਉਪਰ ਕਾਬੂ ਪਾਉਣ ਦੀ ਲੋੜ ਤੇ ਜ਼ੋਰ ਦਿੱਤਾ ਕਿਉਂਕਿ ਵਿਕਾਰ ਤੇ ਮੰਦੇ ਖਿਆਲ ਸਰੀਰ ਵਿਚ ਨਹੀਂ,

ਮਨ ਵਿਚ ਹੁੰਦੇ ਹਨ। ਮਨੁੱਖ ਦਾ ਮਨ ਵਿਕਾਰਾਂ ਵੱਲ ਬੜੀ ਆਸਾਨੀ ਨਾਲ ਦੌੜ ਜਾਂਦਾ ਹੈ ਪਰ ਗੁਰੂ ਦੀ ਸਿੱਖਿਆ ਨਾਲ ਇਸ ਤੇ ਕਾਬੂ ਪਾਇਆ ਜਾ ਸਕਦਾ ਹੈ। ਸੱਚੇ ਨਾਮ ਨਾਲ ਲਿਵ ਜੋੜਨ ਤੇ ਪ੍ਰਮਾਤਮਾ ਦੀ ਬਖਸ਼ਿਸ਼ ਨਾਲ ਇੱਕ ਗ੍ਰਿਹਸਤੀ ਪੁਰਸ਼ ਸੰਸਾਰਕ ਰਸਾਂ-ਕਸਾਂ ਤੇ ਖਿੱਚਾਂ ਵਿਚ ਰਹਿੰਦਾ ਹੋਇਆ ਵੀ ਇਨ੍ਹਾਂ ਦੀ ਇੱਛਾ ਤੋਂ ਮੁਕਤ ਤੇ ਨਿਰਲੇਪ ਰਹਿ ਸਕਦਾ ਹੈ ਅਤੇ ਪ੍ਰਮਾਤਮਾ ਨਾਲ ਜੁੜ ਸਕਦਾ ਹੈ।

ਗੁਰੂ ਰਾਮਦਾਸ ਨੇ ਜੋਗੀਆਂ ਨੂੰ ਸਹਿਜਯੋਗ ਦੇ ਸੰਕਲਪ ਬਾਰੇ ਵਿਸਥਾਰ ਨਾਲ ਦਸਿਆ। ਉਨ੍ਹਾਂ ਕਿਹਾ ਕਿ, "ਜਿਵੇਂ ਬੱਕਰੀ ਦੀ ਗਰਦਨ ਨਾਲ ਲਗੇ ਹੋਏ ਥਣਾਂ ਤੋਂ ਦੁੱਧ ਨਹੀਂ ਮਿਲ ਸਕਦਾ, ਇਵੇਂ ਪਵਿਤਰਤਾ ਤੇ ਭਗਤੀ ਭਾਵਨਾ ਤੋਂ ਬਿਨਾਂ ਯੋਗ ਦੇ ਕਈ ਅਰਥ ਨਹੀਂ। ਮੇਰੇ ਸਿੱਖ ਪਰਿਵਾਰਕ ਪੁਰਸ਼ ਹਨ ਤੇ ਏਸੇ ਜੀਵਨ ਵਿਚ ਉਹ ਮੁਕਤੀ ਪ੍ਰਾਪਤ ਕਰ ਸਕਦੇ ਹਨ। ਤੁਹਾਡੇ ਵਰਗੇ ਯੋਗ ਦੀ ਸਾਧਨਾ ਕਰਨਾ ਉਨ੍ਹਾਂ ਲਈ ਅਸੰਭਵ ਹੈ, ਯੋਗ ਦੇ ਸਭ ਤੋਂ ਵਧੀਆ ਅਰਥ ਹਨ ਪਵਿੱਤਰ ਨਾਮ ਦਾ ਸਿਮਰਨ ਕਰੀ ਜਾਣਾ। ਪ੍ਰਮਾਤਮਾ ਪ੍ਰਤੀ ਪਿਆਰ ਅਤੇ ਭਗਤੀ ਭਾਵਨਾ ਤੋਂ ਬਿਨਾਂ, ਬਾਕੀ ਸਾਰੇ ਸਾਧਨ ਮੁਕਤੀ ਲਈ ਨਿਰਾਥਕ ਹਨ।[64]

ਫਿਰ ਵੀ ਯੋਗੀਆਂ ਨੇ, ਜੋ ਆਪਣੀ ਜ਼ਿਦ ਤੇ ਅੜੇ ਹੋਏ ਸਨ, ਵੀਣਾ ਉਤੇ ਆਪਣਾ ਰਾਗ ਅਲਾਪਿਆ ਤੇ ਉਸ ਦੀ ਤਾਰੀਫ਼ ਕਰਦੇ ਹੋਏ ਕਹਿਣ ਲਗੇ, "ਅਸੀਂ ਆਪਣੇ ਯੋਗ ਦੀ ਮਦਦ ਨਾਲ ਅਨਹਦ ਨਾਦ ਸੁਣ ਸਕਦੇ ਹਾਂ।" ਗੁਰੂ ਜੀ ਨੇ ਉਨ੍ਹਾਂ ਦੇ ਥੋਥੇ ਵਿਚਾਰਾਂ ਨੂੰ ਕੱਟਦਿਆਂ ਹੋਇਆਂ ਕਿਹਾ ਕਿ ਪ੍ਰਮਾਤਮਾ ਪਾਰਸਾਈ ਅਤੇ ਸ਼ਰਧਾ ਨਾਲ ਪ੍ਰਾਪਤ ਕੀਤਾ ਜਾਂਦਾ ਹੈ ਨਾ ਕਿ ਜੋਗੀਆਂ ਦੇ ਰਾਗ ਨਾਲ। ਗੁਰੂ ਜੀ ਨੇ ਫਰਮਾਇਆ :

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥*

..........................................................

*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥*
*ਜੋਵਹਿ ਕੂਪ ਸਿੰਚਨ ਕਉ ਬਸੁਧਾਂ ਉਠਿ ਬੈਲ ਗਏ ਚਰਿ ਬੇਲ॥੨॥*
*ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ॥*
*ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ॥੩॥*

..........................................................................................

*ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ॥੪॥੯॥੬੧॥*

ਇਕ ਹੋਰ ਤਪੇ ਨੇ ਗੁਰੂ ਰਾਮਦਾਸ ਕੋਲੋਂ ਪੁਛਿਆ ਕਿ ਸਿੱਖ ਜਿਹੜੇ ਕਿਸੇ ਕਿਸਮ ਦੀ ਤਪੱਸਿਆ ਨਹੀਂ ਕਰਦੇ, ਕਿਵੇਂ ਸੁਰਗਾਂ ਵਿਚ ਜਾਣ ਦੇ ਸੁਪਨੇ ਲੈ ਸਕਦੇ ਹਨ। ਗੁਰੂ ਜੀ ਨੇ ਉੱਤਰ ਦਿੱਤਾ, "ਅਧਿਆਤਮਕ ਜੀਵਨ ਜਿਊਣ ਦੇ ਲਈ ਤਪੱਸਿਆ ਤੇ ਤੀਰਥ ਜ਼ਰੂਰੀ ਨਹੀਂ ਹਨ। ਪ੍ਰਮਾਤਮਾ ਦਾ ਨਾਮ ਹੀ ਸਭ ਤੋਂ ਚੰਗੀ ਤਪੱਸਿਆ ਅਤੇ ਤੀਰਥ ਯਾਤਰਾ ਹੈ। ਉਨ੍ਹਾਂ ਫਰਮਾਇਆ :

*ਤੀਰਥਿ ਅਠਸਠਿ ਮਜਨੁ ਨਾਈ॥*
*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ*
*ਸਭ ਦੁਰਮਤਿ ਮੈਲੁ ਗਵਾਈ॥੧॥ ਰਹਾਉ॥*

## ਕੁਝ ਸ਼ਰਧਾਲੂ

ਗੁਰੂ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਵੱਧਦੀ ਹੀ ਗਈ। ਰਾਮਦਾਸਪੁਰ, ਜਿਸ ਨੂੰ ਬਾਅਦ ਵਿਚ ਅੰਮ੍ਰਿਤਸਰ ਕਿਹਾ ਜਾਣ ਲਗਾ, ਵਿਚ ਆਵਾਸੀਆਂ ਦੀ ਵੱਧ ਤੋਂ ਵੱਧ ਗਿਣਤੀ ਵਿਚ ਆਉਣ ਨਾਲ ਅਤੇ ਵਪਾਰੀਆਂ ਤੇ ਕਾਰੀਗਰਾਂ ਦੀ ਆਬਾਦੀ ਵੱਧ ਜਾਣ ਨਾਲ, ਸਵੇਰ ਸ਼ਾਮ ਦੇ ਦੀਵਾਨਾਂ ਵਿਚ ਬਹੁਤ ਭਾਰੀ ਗਿਣਤੀ ਵਿਚ ਸ਼ਰਧਾਲੂ ਸੰਗਤ ਵਿਚ ਜੁੜਨ ਲਗ ਪਏ। ਸਾਰਾ ਦਿਨ ਲੰਗਰ ਖੁਲ੍ਹਾ ਰਹਿੰਦਾ ਤੇ ਹਰ ਇੱਕ ਨੂੰ ਭੋਜਨ ਮਿਲਦਾ। ਇਕ ਸ਼ਰਧਾਲੂ ਜਿਸ ਦਾ ਨਾਂ ਭਾਈ ਹੰਦਾਲ ਸੀ, ਲੰਗਰ ਵਿਚ ਬਹੁਤ ਸਖਤ ਮਿਹਨਤ ਨਾਲ ਕੰਮ ਕਰਦਾ ਹੁੰਦਾ ਸੀ। ਉਹ ਲੰਗਰ ਤਿਆਰ ਕਰਨ ਵਿਚ ਇੰਨਾ ਰੁਝਿਆ ਰਹਿੰਦਾ ਸੀ ਕਿ ਉਸ ਨੂੰ ਸੰਗਤ ਦੇ ਦੀਵਾਨ ਵਿਚ ਸ਼ਾਮਲ ਹੋਣ ਦਾ ਸਮਾਂ ਹੀ ਨਹੀਂ ਸੀ ਮਿਲਦਾ। ਇਕ ਦਿਨ ਗੁਰੂ ਰਾਮਦਾਸ ਜੀ ਲੰਗਰ ਵਿਚ ਗਏ। ਹੰਦਾਲ ਨੇ ਗੁਰੂ ਜੀ ਨੂੰ ਆਪਣੇ ਵਲ ਆਉਂਦਿਆਂ ਵੇਖਿਆ। ਉਦੋਂ ਉਹ ਆਟਾ ਗੁੰਨ੍ਹ ਰਿਹਾ ਸੀ। ਉਹ ਇਕ ਦਮ ਖੜ੍ਹਾ ਹੋ ਗਿਆ ਅਤੇ ਆਪਣੇ ਦੋਵੇਂ ਹੱਥ ਪਿੱਠ ਪਿਛੇ ਜੋੜ ਲਏ ਕਿਉਂਕਿ ਉਹ ਗਿਲੇ ਆਟੇ ਨਾਲ ਲਿਬੜੇ ਹੋਏ ਸਨ। ਉਸੇ ਹਾਲਤ ਵਿਚ ਹੀ ਭਾਈ ਹੰਦਾਲ ਨੇ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਗੁਰੂ ਜੀ ਨੇ ਉਸ ਨੂੰ ਅਸੀਸ ਦਿੱਤੀ। ਗੁਰੂ ਜੀ ਨੇ ਉਸ ਨੂੰ ਆਪਣੇ ਘਰ ਜੰਡਿਆਲੇ ਜਾਣ ਅਤੇ ਉਥੇ ਸਿੱਖ ਧਰਮ ਦਾ ਪ੍ਰਚਾਰ ਕਰਨ ਦਾ ਹੁਕਮ ਦਿੱਤਾ।

ਭਾਈ ਸੋਮਾ, ਇਕ ਅਜਿਹਾ ਸਿੱਖ ਸੀ ਜਿਹੜਾ ਅੰਮ੍ਰਿਤਸਰ ਵਿਚ, ਸਰੋਵਰ ਲਈ ਕੰਮ ਕਰਨ ਵਾਲੇ ਮਜ਼ਦੂਰਾਂ ਵਿਚ ਉਬਲੇ ਹੋਏ ਛੋਲਿਆਂ ਦੀ ਛਾਬੜੀ ਲਾ ਕੇ ਛੋਲੇ ਵੇਚਦਾ ਹੁੰਦਾ ਸੀ। ਇਕ ਦਿਨ ਗੁਰੂ ਰਾਮਦਾਸ ਉਸ ਕੋਲ ਗਏ ਤੇ ਉਸਨੂੰ ਕਿਹਾ, ਕਿ ਉਹ ਆਪਣੀ ਇਕ ਦਿਨ ਦੀ ਕਮਾਈ ਧਰਮ-ਅਰਥ ਦੇ ਦੇਵੇ। ਭਾਈ ਸੋਮਾ ਇਹ ਕੰਮ ਕਰਨ ਲਈ ਬਹੁਤ ਖੁਸ਼ ਹੋਇਆ। ਗੁਰੂ ਜੀ ਨੇ ਉਸ ਨੂੰ ਫੇਰ ਕਿਹਾ ਕਿ ਉਹ ਲਗਾਤਾਰ 5 ਦਿਨ ਆਪਣੀ ਕਮਾਈ ਧਰਮ-ਅਰਥ ਦਿੰਦਾ ਰਹੇ ਜਿਸ ਤੇ ਉਸ ਨੇ ਨਾ ਕੋਈ ਗਿਲਾ ਕੀਤਾ ਤੇ ਨਾ ਹੀ ਉਹ ਅਜਿਹਾ ਕਰਨੋਂ ਝਿਜਕਿਆ। ਜਦੋਂ ਗੁਰੂ ਜੀ 7ਵੇਂ ਦਿਨ ਗਏ ਤਾਂ ਉਨ੍ਹਾਂ ਭਾਈ ਸੋਮਾ ਨੂੰ ਕਿਹਾ ਕਿ ਅੱਜ ਮੇਰੀ ਵਾਰੀ ਹੈ ਤੈਨੂੰ ਕੁਝ ਦੇਣ ਦੀ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉਸ ਨੂੰ ਅਸੀਸ ਦਿੱਤੀ ਤੇ ਇਹ ਕਾਮਨਾ ਕੀਤੀ ਕਿ ਉਹ ਇਕ ਦਿਨ ਸ਼ਾਹ ਬਣ ਜਾਵੇਗਾ। ਇਸ ਮਗਰੋਂ ਲੋਕ ਉਸ ਨੂੰ ਸੋਮਾ ਸ਼ਾਹ ਕਰਕੇ ਬੁਲਾਣ ਲਗ ਪਏ। ਉਸ ਨੇ ਫਿਰ ਵਪਾਰ ਸ਼ੁਰੂ ਕੀਤਾ ਤੇ ਬਹੁਤ ਛੇਤੀ ਉਹ ਇਕ ਅਮੀਰ ਆਦਮੀ ਬਣ ਗਿਆ। ਉਸ ਦੇ ਮਰਨ ਮਗਰੋਂ ਉਸ ਦਾ ਲੜਕਾ ਵੀ ਗੁਰੂ ਅਰਜਨ ਦੇਵ ਦਾ ਭਗਤ ਬਣ ਗਿਆ ਜਿਸ ਨੂੰ ਗੁਰੂ ਸਾਹਿਬ ਨੇ ਮੁਲਤਾਨ ਵਿਖੇ ਸਿੱਖ ਧਰਮ ਦਾ ਪ੍ਰਚਾਰ ਕਰਨ ਦਾ ਇੰਚਾਰਜ ਥਾਪ ਦਿੱਤਾ।[67]

ਇਸ ਤਰ੍ਹਾਂ ਬਹੁਤ ਸਾਰੇ ਸਿੱਖ[68] ਜਿਵੇਂ ਕਿ ਭਾਈ ਭਗਤੂ ਤੀਰਥ, ਪੂਰੋ, ਤਾਰੂ, ਬੂਲਾ, ਤੁਲਸਾ, ਮਾਣਕਚੰਦ, ਬਿਸ਼ਨ ਦਾਸ, ਪਦਾਰਥ, ਦੀਪਾ, ਧਰਮਦਾਸ, ਮਹਾਂ ਨੰਦ, ਤੇ ਹੋਰ ਕਈਆਂ ਨੇ ਗੁਰੂ ਜੀ ਦੀ ਸਿਖਿਆ ਲਈ ਤੇ ਉਨ੍ਹਾਂ ਦੇ ਭਗਤ ਬਣ ਗਏ। ਪਰਿੰਦਰ ਦੇ ਅਨੁਸਾਰ, "ਸਿੱਖਾਂ ਦੇ ਚੌਥੇ ਗੁਰੂ ਸਾਹਿਬ ਦੇ ਸਮੇਂ ਬਹੁਤ ਸਾਰੇ ਧਨੀ ਲੋਕਾਂ ਨੂੰ ਵੀ ਇਸ ਲਹਿਰ ਵਿੱਚ ਸ਼ਾਮਲ ਹੋਣ ਦੀ ਪ੍ਰੇਰਣਾ ਦਿਤੀ ਗਈ।"[69] ਪ੍ਰਤੱਖ ਰੂਪ ਵਿਚ ਕਨਿੰਘਮ ਵਲੋਂ ਗੁਰੂ ਰਾਮਦਾਸ ਦੇ ਸਿੱਖਾਂ ਦੀ ਥੋੜ੍ਹੀ ਗਿਣਤੀ ਦੱਸਣ ਦੀ ਗੱਲ ਗਲਤ ਹੈ। ਉਸ ਨੇ ਲਿਖਿਆ ਹੈ :

"ਗੁਰੂ ਨਾਨਕ ਦੇ ਧਰਮ ਦੇ ਵਿਕਾਸ ਦੀ ਮੱਧਮ ਰਫਤਾਰ ਦਾ ਇਸ ਗੱਲ ਤੋਂ ਪਤਾ ਲਗਦਾ ਹੈ ਕਿ 42 ਸਾਲਾਂ ਮਗਰੋਂ (1539 ਤੋਂ ਜਦੋਂ ਗੁਰੂ ਨਾਨਕ ਜੋਤੀ ਜੋਤ ਸਮਾਏ, 1581 ਤੱਕ ਜਦੋਂ ਗੁਰੂ ਰਾਮਦਾਸ ਚੌਥੇ ਗੁਰੂ ਬਣੇ) ਉਨ੍ਹਾਂ ਦੇ ਉੱਤਰ ਅਧਿਕਾਰੀ (ਗੁਰੂ ਰਾਮਦਾਸ) ਦੇ ਚੁਣੇ ਚੇਲੇ 84 ਤੋਂ ਵਧ ਨਹੀਂ ਸਨ।[70]

ਜੇਕਰ 84 ਦੀ ਗਿਣਤੀ ਨੂੰ ਠੀਕ ਵੀ ਮੰਨ ਲਿਆ ਜਾਵੇ ਤਾਂ ਇਸ ਦਾ ਮਤਲਬ ਉਹ ਸੁਸਿਖਿਅਤ ਧਰਮ ਪ੍ਰਚਾਰਕ ਅਥਵਾ ਮਸੰਦ ਹੋਣਗੇ, ਜਿਨ੍ਹਾਂ ਦੇ ਜ਼ਿੰਮੇ ਸਿੱਖ ਧਰਮ ਦੇ ਪ੍ਰਚਾਰ ਦਾ ਕੰਮ ਸੌਂਪਿਆ ਗਿਆ ਹੋਵੇਗਾ।

### *ਸਿੱਖੀ ਜੀਵਨ ਜਾਚ*

ਸਿੱਖੀ ਜੀਵਨ ਜਾਚ ਅਤੇ ਪਾਠ-ਪੂਜਾ ਦੀ ਮਰਿਆਦਾ ਅੰਮ੍ਰਿਤਸਰ ਵਿਖੇ ਗੁਰੂ ਰਾਮਦਾਸ ਵਲੋਂ ਕਾਇਮ ਕੀਤੀ ਗਈ ਸੀ। ਹਰ ਸਿੱਖ ਦੀ ਆਮ ਅਗਵਾਈ ਲਈ ਗੁਰੂ ਰਾਮਦਾਸ ਨੇ ਗਉੜੀ ਰਾਗ ਵਿਚ ਹੇਠ ਲਿਖੀ ਬਾਣੀ ਰਚੀ ਹੈ ਜਿਸ ਵਿਚ ਇਕ ਸਿੱਖ ਦੇ ਰੋਜ਼ਾਨਾ ਜੀਵਨ ਢੰਗ ਬਾਰੇ ਦਸਿਆ ਗਿਆ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥*

ਸਿੱਖਾਂ ਨੇ ਗੁਰੂ ਰਾਮਦਾਸ ਨੂੰ ਇੱਕ ਅਜਿਹੀ ਰਹਿਤ ਮਰਯਾਦਾ ਬਣਾਉਣ ਦੀ ਬੇਨਤੀ ਕੀਤੀ ਜਿਸ ਉਪਰ ਹਰ ਇੱਕ ਸਿੱਖ ਚਲ ਸਕੇ। ਮਿਸਾਲ ਦੇ ਤੌਰ ਤੇ ਜੋ ਕੋਈ ਸਿੱਖ ਕੰਮ ਜਾਂ ਕੋਈ ਵਪਾਰ ਸ਼ੁਰੂ ਕਰਨਾ ਚਾਹੁੰਦਾ ਹੈ, ਤਾਂ ਉਸ ਨੂੰ ਕਿਸ ਕਿਸਮ ਦੀ ਅਰਦਾਸ ਕਰਨੀ ਚਾਹੀਦੀ ਹੈ। ਗੁਰੂ ਰਾਮਦਾਸ ਨੇ ਇਕ ਅਜਿਹੀ ਬਾਣੀ ਰਚੀ ਹੈ ਜਿਹੜੀ ਜਦੋਂ ਵੀ ਕੋਈ ਕੰਮ ਜਾਂ ਨੌਕਰੀ ਸ਼ੁਰੂ ਕਰਨ ਲਗਾ ਹੋਵੇ ਤਾਂ ਪ੍ਰਮਾਤਮਾ ਦੀ ਬਖਸ਼ਿਸ਼ ਅਥਵਾ ਮਿਹਰ ਪ੍ਰਾਪਤ ਕਰਨ ਲਈ ਉਸ ਦਾ ਪਾਠ ਕਰ ਸਕਦਾ ਹੈ :

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥*
*ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥*
*ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥੨੦॥*

ਇਸੇ ਤਰ੍ਹਾਂ ਹੀ ਗੁਰੂ ਰਾਮਦਾਸ ਨੇ ਸਿੱਖਾਂ ਦੇ ਅਨੰਦ ਕਾਰਜ ਸਮੇਂ ਗਾਈ ਜਾਣ ਵਾਲੀ ਬਾਣੀ ਲਾਵਾਂ[73] ਦੀ ਰਚਨਾ ਕੀਤੀ। ਇਕ ਜੀਵਨੀ ਲੇਖਕ ਦੇ ਅਨੁਸਾਰ ਗੁਰੂ ਜੀ ਨੇ ਲਾਵਾਂ ਦੀ ਰਚਨਾ ਆਪਣੇ ਪੁੱਤਰ ਅਰਜਨ ਦੇਵ ਦੇ ਕ੍ਰਿਸ਼ਨ ਚੰਦਰ ਦੀ ਪੁੱਤਰੀ ਗੰਗਾ ਨਾਲ ਵਿਆਹ ਦੇ ਮੌਕੇ ਤੇ 1579 ਵਿਚ ਕੀਤੀ ਸੀ। ਗੁਰੂ ਰਾਮਦਾਸ ਨੇ ਅਨੰਦ ਕਾਰਜ ਦੀ ਵਿਆਖਿਆ ਆਪਣੀ ਇਕ ਪਉੜੀ ਵਿਚ ਇੰਜ ਕੀਤੀ :

*ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਰਾਮ ਜੀਉ॥*
*ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਰਾਮ ਜੀਉ॥*
*ਪਤੀ ਵਾਚਾਂਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ॥*
*ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ॥*[74]

ਅਨੰਦ-ਵਿਆਹ ਇਕ ਬੜਾ ਪਵਿੱਤਰ ਕਾਰਜ ਹੈ ਅਤੇ ਦੰਪਤੀ ਨੂੰ ਇੱਕ ਆਦਰਸ਼ਕ ਸੰਸਾਰਕ ਤੇ ਅਧਿਆਤਮਕ ਜੀਵਨ ਜੀਣ ਦੀ ਪ੍ਰੇਰਣਾ ਦਿੰਦਾ ਹੈ। ਵਰ ਅਤੇ ਲਾੜੀ ਤੋਂ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਸਰੀਰਕ ਮਾਨਸਿਕ, ਭਾਵਕ ਅਤੇ ਅਧਿਆਤਮਕ ਪੱਧਰ 'ਤੇ ਪੂਰਨ ਖੁਸ਼ੀ ਭਰੀ ਏਕਤਾ ਦਾ ਅਨੰਦ ਮਾਨਣ। ਬਿਲਕੁਲ ਉਵੇਂ ਹੀ ਜਿਵੇਂ ਦੋ ਵਿਅਕਤੀ ਇੱਕ ਸਫਰ ਤੇ ਇਕੱਠੇ ਹੀ ਜਾਂਦੇ ਹਨ ਤੇ ਜਦੋਂ ਉਨ੍ਹਾਂ ਦਾ ਸਫਰ ਨਿਰਵਿਘਨ ਸਮਾਪਤ ਹੁੰਦਾ ਹੈ ਤਾਂ ਉਹ ਦੋਨੋਂ ਹੀ ਪ੍ਰਸੰਨਤਾ ਅਨੁਭਵ ਕਰਦੇ ਹਨ। ਇਸੇ ਤਰ੍ਹਾਂ ਹੀ ਵਿਆਹੁਤਾ ਜੀਵਨ ਵਿਚ ਜਿਹੜੀ ਦੰਪਤੀ ਜੋੜੀ ਖੁਸ਼ੀ ਭਰਿਆ ਅਤੇ ਸਿੱਖ ਧਰਮ ਦੇ ਅਸੂਲਾਂ ਦੇ ਮੁਤਾਬਿਕ ਜੀਵਨ ਬਿਤਾਉਂਦੀ ਹੈ, ਉਹ ਜੋੜੀ ਸੰਸਾਰਕ ਅਤੇ ਅਧਿਆਤਮਕ ਪਖੋਂ ਵੀ ਸੰਤੁਸ਼ਟਤਾ ਦਾ ਅਨੰਦ ਮਾਣਦੀ ਹੈ। ਇਸ ਬਾਣੀ ਦੇ ਚਾਰ ਪੜਾਅ ਹਨ ਅਤੇ ਹਰ ਇੱਕ ਪੜਾਅ ਜੀਵਨ ਦੇ ਪਿਆਰ ਦੇ ਵਿਕਾਸ ਦਾ ਜ਼ਿਕਰ ਕਰਦਾ ਹੈ। ਪਹਿਲਾ, ਆਪਣੇ ਫਰਜ਼ਾਂ ਨੂੰ ਨਿਭਾਉਣਾ (ਪਰਿਵਾਰ ਅਤੇ ਸਮਾਜ ਪ੍ਰਤੀ) ਦੂਸਰਾ, ਨਿਰਸੁਆਰਥ ਪਿਆਰ, ਤੀਸਰਾ, ਨਿਰਲੇਪਤਾ ਅਤੇ ਸੰਜਮ, ਚੌਥਾ, ਇਕਸੁਰਤਾ ਅਤੇ ਅਨੰਦ। ਲਾਵਾਂ ਦੀ ਹਰ ਇੱਕ ਪਉੜੀ ਦੇ ਉਚਾਰਨ ਦੇ ਨਾਲ ਨਾਲ ਲਾੜੇ ਤੇ ਲਾੜੀ ਦੀ ਜੋੜੀ ਵਿਆਹ ਦੇ ਵਚਨ ਨਿਭਾਉਣ ਤੇ ਉਨ੍ਹਾਂ ਉਤੇ ਦ੍ਰਿੜ ਰਹਿਣ ਲਈ ਹਰ ਵਾਰੀ ਗੁਰੂ ਗ੍ਰੰਥ ਸਾਹਿਬ ਦੇ ਇਰਦ-ਗਿਰਦ ਪ੍ਰਕਰਮਾ ਕਰਦੀ ਹੈ। ਗੁਰੂ ਜੀ ਨੇ ਦਾਜ, ਸਜਾਵਟ ਤੇ ਪੈਸੇ ਦੇ ਵਿਖਾਵੇ ਉਤੇ ਪਾਬੰਦੀ ਲਾ ਦਿੱਤੀ ਹੈ ਅਤੇ ਕਿਸੇ ਸਿੱਖ ਦੇ ਵਿਆਹ ਤੇ ਸ਼ਰਾਬ ਜਾਂ ਨਸ਼ੇ ਵਾਲੀਆਂ ਚੀਜ਼ਾਂ ਦੀ ਵਰਤੋਂ ਦੀ ਮਨਾਹੀ ਕੀਤੀ ਹੋਈ ਹੈ।

ਵਿਆਹ ਦੇ ਸਮੇਂ, ਪੰਜਾਬ ਵਿਚ ਇਹ ਰਵਾਇਤ ਹੈ ਕਿ ਜਦੋਂ ਲਾੜਾ ਘੋੜੀ ਤੇ ਸਵਾਰ ਹੋ ਕੇ ਲਾੜੀ ਦੇ ਘਰ (ਜਾਂ ਗੁਰਦੁਆਰੇ) ਵਿਆਹ ਦੀ ਰਸਮ ਲਈ ਜਾਂਦਾ ਹੈ ਤਾਂ ਗੀਤ ਗਾਏ ਜਾਂਦੇ ਹਨ। ਅਜਿਹੇ ਗੀਤ ਇੱਕ ਖਾਸ ਤਰਜ਼ ਵਿਚ ਗਾਏ ਜਾਂਦੇ ਹਨ

ਜਿਨ੍ਹਾਂ ਨੂੰ ਘੋੜੀਆਂ ਕਿਹਾ ਜਾਂਦਾ ਹੈ, ਜਿਸ ਦਾ ਸ਼ਾਬਦਿਕ ਅਰਥ ਹੈ ਘੋੜੀ ਦੇ ਗੀਤ। ਆਮ ਤੌਰ ਤੇ ਅਜਿਹੀ ਰਸਮ ਵੇਲੇ ਗੰਦੇ ਤੇ ਲਚਰ ਗੀਤ ਗਾਏ ਜਾਂਦੇ ਹਨ। ਗੁਰੂ ਰਾਮਦਾਸ ਨੇ ਦੋ ਸ਼ਬਦਾਂ ਦੀ ਰਚਨਾ ਕੀਤੀ ਹੈ ਜਿਨ੍ਹਾਂ ਨੂੰ ਘੋੜੀਆਂ[75] ਦਾ ਨਾਂ ਦਿੱਤਾ ਗਿਆ ਹੈ ਅਤੇ ਜੋ ਰਾਗ ਵਡਹੰਸ ਵਿਚ ਹਨ। ਇਹ ਘੋੜੀਆਂ ਇਸ ਮੌਕੇ ਤੇ ਗਾਈਆਂ ਜਾਂ ਸਕਦੀਆਂ ਹਨ। ਇਸੇ ਤਰ੍ਹਾਂ ਹੀ ਉਨ੍ਹਾਂ ਨੇ ਕਿਸੇ ਸਿੱਖ ਦੇ ਅਕਾਲ ਚਲਾਣੇ ਦੇ ਮਗਰੋਂ ਗੁਰੂ ਨਾਨਕ ਦੀ ਬਾਣੀ ਅਲਾਹੁਣੀਆਂ[76] ਗਾਉਣ ਦਾ ਹੁਕਮ ਕੀਤਾ ਹੈ। ਰਾਗ ਵਡਹੰਸ ਵਿਚ ਅਜਿਹੇ ਪੰਜ ਸ਼ਬਦ ਹਨ ਜੋ ਇੱਕ ਖਾਸ ਅਲਾਪ ਨਾਲ ਗਾਏ ਜਾਂਦੇ ਹਨ। ਸ਼ਬਦ ਅਲਾਹੁਣੀ ਦਾ ਮਤਲਬ ਹੈ ਕਿ ਮਰੇ ਵਿਅਕਤੀ ਦੀ ਪ੍ਰਸੰਸਾ ਵਿਚ ਗੀਤ। ਇਨ੍ਹਾਂ ਸ਼ਬਦਾਂ ਦੇ ਪਿਛੇ ਇਹ ਵਿਚਾਰ ਹੈ ਕਿ ਸਿੱਖ ਨੂੰ ਪ੍ਰਮਾਤਮਾ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ। ਆਮ ਤੌਰ ਤੇ ਇਹ ਪੌੜੀਆਂ ਮਿਰਤੂ ਦੀ ਰਸਮ ਉਪਰ ਗਾਈਆਂ ਜਾਂਦੀਆਂ ਹਨ।

### *ਭਾਈ ਅਰਜਨ ਦੀ ਭਗਤੀ*

1580 ਵਿਚ ਗੁਰੂ ਜੀ ਦਾ ਪਿਤਰੇਹ ਭਰਾ ਭਾਈ ਸਹਾਰੀ ਮਲ, ਗੁਰੂ ਰਾਮਦਾਸ ਨੂੰ, ਲਾਹੌਰ ਵਿਖੇ ਆਪਣੇ ਪੁੱਤਰ ਦੇ ਵਿਆਹ ਉਪਰ ਸੱਦਾ ਦੇਣ ਲਈ ਅੰਮ੍ਰਿਤਸਰ ਆਇਆ। ਗੁਰੂ ਜੀ ਨਗਰੀ ਦੇ ਵਿਕਾਸ ਕਾਰਜਾਂ ਵਿਚ ਬਹੁਤ ਰੁੱਝੇ ਹੋਏ ਸਨ ਅਤੇ ਇਸ ਕਾਰਨ ਉਹ ਚਾਹੁੰਦੇ ਸਨ ਕਿ ਉਹਨਾਂ ਨੂੰ ਲਾਹੌਰ ਨਾ ਜਾਣਾ ਪਵੇ। ਫਿਰ ਵੀ ਸਹਾਰੀ ਮੱਲ ਇਸ ਗੱਲ ਤੇ ਜ਼ੋਰ ਦੇ ਰਿਹਾ ਸੀ ਕਿ ਗੁਰੂ ਜੀ ਦੇ ਪ੍ਰਤਿਨਿਧ ਵਜੋਂ, ਉਹਨਾਂ ਦੇ ਇੱਕ ਪੁੱਤਰ ਨੂੰ ਵਿਆਹ ਤੇ ਜਾਣਾ ਚਾਹੀਦਾ ਹੈ। ਸੋ ਗੁਰੂ ਰਾਮਦਾਸ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਅਰਜਨ ਨੂੰ ਲਾਹੌਰ ਭੇਜਿਆ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਜਿੰਨਾ ਚਿਰ ਉਹ ਆਪ ਨਾ ਬੁਲਾਉਣ, ਉਹਨਾਂ (ਅਰਜਨ) ਨੂੰ ਅੰਮ੍ਰਿਤਸਰ ਵਾਪਸ ਨਹੀਂ ਆਉਣਾ ਚਾਹੀਦਾ। ਅਰਜਨ ਜੀ ਗੁਰੂ ਜੀ ਦੇ ਭਗਤ ਸਨ ਤੇ ਉਹਨਾਂ ਗੁਰੂ ਜੀ ਦਾ ਹੁਕਮ ਮੰਨ ਲਿਆ। ਉਹਨਾਂ ਵਿਆਹ ਭੁਗਤਾਇਆ ਤੇ ਫਿਰ ਗੁਰੂ ਜੀ ਦੇ ਬੁਲਾਵੇ ਦੀ ਲਾਹੌਰ ਵਿਚ ਰਹਿ ਕੇ ਉਡੀਕ ਕਰਨ ਲੱਗੇ। ਕਈ ਦਿਨ ਲੰਘ ਗਏ, ਪਰ ਉਹਨਾਂ ਦੇ ਪਿਤਾ ਗੁਰਦੇਵ ਵਲੋਂ ਕੋਈ ਸੁਨੇਹਾ ਨਾ ਆਇਆ। ਇਸ ਲਈ ਉਹਨਾਂ ਗੁਰੂ ਜੀ ਨੂੰ ਇੱਕ ਪੱਤਰ ਲਿਖਣ ਦਾ ਵਿਚਾਰ ਕੀਤਾ। ਉਹਨਾਂ ਹੇਠ ਲਿਖਿਆ ਕਾਵਿਮਈ ਸ਼ਬਦ ਰਚ ਕੇ ਚਿਠੀ ਦੇ ਰੂਪ ਵਿਚ ਇਕ ਹਰਕਾਰੇ ਰਾਹੀਂ ਅੰਮ੍ਰਿਤਸਰ ਘੱਲਿਆ :

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥*
*ਬਿਲਪ ਕਰੇ ਚਾਤ੍ਰਿਕ ਕੀ ਨਿਆਈ*
*ਤ੍ਰਿਖਾ ਨਾ ਉਤਰੈ ਸਾਂਤਿ ਨ ਆਵੈ*
*ਬਿਨੁ ਦਰਸਨ ਸੰਤ ਪਿਆਰੇ ਜੀਉ॥੧॥*
*ਹਉ ਘੋਲੀ ਜੀਉ ਘੋਲਿ ਘੁਮਾਈ*
*ਗੁਰ ਦਰਸਨ ਸੰਤ ਪਿਆਰੇ ਜੀਉ[77]॥੧॥ਰਹਾਉ॥*

ਜਦੋਂ ਹਰਕਾਰਾ ਗੁਰੂ ਜੀ ਦੇ ਨਿਵਾਸ ਸਥਾਨ ਤੇ ਪੁੱਜਾ ਤਾਂ ਉਹਨਾਂ ਦਾ ਸਭ ਤੋਂ ਵੱਡਾ ਪੁੱਤਰ ਪ੍ਰਿਥੀ ਚੰਦ ਉਸ ਨੂੰ ਮਿਲਿਆ ਤੇ ਉਸ ਕੋਲੋਂ ਚਿੱਠੀ ਲੈ ਲਈ ਪਰ ਉਸ

ਨੇ ਉਹ ਚਿੱਠੀ ਪਿਤਾ ਨੂੰ ਨਾ ਦਿੱਤੀ। ਅਰਜਨ ਦੇਵ ਨੇ ਕੁਝ ਚਿਰ ਚਿੱਠੀ ਦੇ ਜਵਾਬ ਦੀ ਉਡੀਕ ਕੀਤੀ, ਪਰ ਉੱਤਰ ਨਾ ਮਿਲਣ ਤੇ ਉਹਨਾਂ ਫਿਰ ਦੂਜਾ ਸ਼ਬਦ ਇਸ ਤਰ੍ਹਾਂ ਲਿਖਿਆ :

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥*
*ਚਿਰੁ ਹੋਆ ਦੇਖੇ ਸਾਰਿੰਗ ਪਾਣੀ॥*
*ਧੰਨੁ ਸੁ ਦੇਸੁ ਜਹਾ ਤੂੰ ਵਸਿਆ*
*ਮੇਰੇ ਸਜਣ ਮੀਤ ਮੁਰਾਰੇ ਜੀਉ॥੨॥*
*ਹਉ ਘੋਲੀ ਹਉ ਘੋਲਿ ਘੁਮਾਈ*
*ਗੁਰ ਸਜਣ ਮੀਤ ਮੁਰਾਰੇ ਜੀਉ॥੧॥ ਰਹਾਉ॥*

ਦੂਸਰੀ ਚਿੱਠੀ ਨਾਲ ਵੀ ਉਹੀ ਕੁਝ ਵਾਪਰਿਆ ਜੋ ਪਹਿਲੀ ਨਾਲ ਹੋਇਆ ਸੀ। ਪ੍ਰਿਥੀ ਚੰਦ ਨੇ ਦੂਜੀ ਚਿੱਠੀ ਫਿਰ ਜੇਬ ਵਿਚ ਪਾ ਕੇ ਰਖ ਲਈ। ਕੁਝ ਦਿਨ ਉਡੀਕਣ ਅਤੇ ਜੁਦਾਈ ਦੇ ਪਲਾਂ ਨੂੰ ਬਰਦਾਸ਼ਤ ਕਰਨ ਮਗਰੋਂ, ਅਰਜਨ ਦੇਵ ਨੇ ਤੀਜੀ ਚਿੱਠੀ ਲਿਖੀ ਅਤੇ ਹਰਕਾਰੇ ਨੂੰ ਇਹ ਹਦਾਇਤ ਕੀਤੀ ਕਿ ਇਹ ਉਹਨਾਂ ਦੇ ਪਿਤਾ ਨੂੰ ਹੀ ਮਿਲਣੀ ਚਾਹੀਦੀ ਹੈ, ਕਿਸੇ ਹੋਰ ਨੂੰ ਨਹੀਂ। ਤੀਜਾ ਸ਼ਬਦ ਇਸ ਪ੍ਰਕਾਰ ਹੈ :

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*
*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨਾ ਵਿਹਾਵੈ ਨੀਦ ਨ ਆਵੈ*
*ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥*
*ਹਉ ਘੋਲੀ ਜੀਉ ਘੋਲਿ ਘੁਮਾਈ*
*ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ ਰਹਾਉ॥*

ਜਦੋਂ ਗੁਰੂ ਰਾਮਦਾਸ ਨੂੰ ਇਹ ਸ਼ਬਦ ਮਿਲਿਆ, ਜਿਸ ਤੇ ਨੰਬਰ ਤਿੰਨ ਦਾ ਨਿਸ਼ਾਨ ਲੱਗਿਆ ਹੋਇਆ ਸੀ ਤਾਂ ਉਹਨਾਂ ਨੂੰ ਪਹਿਲੀਆਂ ਦੋ ਚਿੱਠੀਆਂ ਹਾਸਲ ਕਰਨ ਦੀ ਫ਼ਿਕਰ ਹੋਈ। ਉਹਨਾਂ ਪ੍ਰਿਥੀ ਚੰਦ ਤੋਂ ਪੁਛਿਆ, ਜਿਸ ਨੇ ਚਿੱਠੀਆਂ ਬਾਰੇ ਕੁਝ ਪਤਾ ਹੋਣ ਤੋਂ ਇਨਕਾਰ ਕਰ ਦਿੱਤਾ, ਪ੍ਰੰਤੂ ਗੁਰੂ ਜੀ ਨੇ ਇਕ ਵਿਸ਼ੇਸ਼ ਦੂਤ ਨੂੰ ਭੇਜ ਕੇ ਘਰੋਂ ਪਹਿਲੀਆਂ ਦੋਵੇਂ ਚਿੱਠੀਆਂ ਪ੍ਰਾਪਤ ਕਰ ਲਈਆਂ। ਗੁਰੂ ਜੀ ਨੇ ਫਿਰ ਅਰਜਨ ਦੇਵ ਨੂੰ ਤੁਰੰਤ ਹੀ ਅੰਮ੍ਰਿਤਸਰ ਬੁਲਾ ਲਿਆ। ਜਦੋਂ ਉਹ ਪਿਤਾ ਗੁਰਦੇਵ ਨੂੰ ਮਿਲੇ ਤਾਂ ਉਹ ਖੁਸ਼ੀ ਵਿਚ ਗਦ-ਗਦ ਹੋ ਉਠੇ।[77ੳ] ਗੁਰੂ ਰਾਮਦਾਸ ਨੇ ਇਹ ਮਹਿਸੂਸ ਕੀਤਾ ਕਿ ਉਨ੍ਹਾਂ ਮਗਰੋਂ ਅਰਜਨ ਦੇਵ ਇਕ ਯੋਗ ਉਤਰਾਧਿਕਾਰੀ ਬਣੇਗਾ। ਅਰਜਨ ਦੇਵ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਚੌਥਾ ਤੇ ਆਖਰੀ ਸ਼ਬਦ ਲਿਖ ਦਿੱਤਾ ਜੋ ਇਸ ਪ੍ਰਕਾਰ ਹੈ :

*ਭਾਗੁ ਹੋਆ ਗੁਰਿ ਸੰਤੁ ਮਿਲਾਇਆ॥*
*ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥*
*ਸੇਵ ਕਰੀ ਪਲੁ ਚਸਾ ਨਾ ਵਿਛੁੜਾ*

*ਜਨ ਨਾਨਕ ਦਾਸ ਤੁਮਾਰੇ ਜੀਉ॥੪॥*

*ਹਉ ਘੋਲੀ ਜੀਉ ਘੋਲਿ ਘੁਮਾਈ*

*ਜਨ ਨਾਨਕ ਦਾਸ ਤੁਮਾਰੇ ਜੀਉ[78]॥ ਰਹਾਉ॥੧॥੮॥*

ਗੁਰੂ ਰਾਮਦਾਸ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਨੂੰ ਗੁਰਗੱਦੀ ਦੇਣ ਦਾ ਫ਼ੈਸਲਾ ਕੀਤਾ ਅਤੇ ਭਾਈ ਅਰਜਨ ਨੂੰ ਅਗਲਾ ਗੁਰੂ ਥਾਪਣ ਲਈ ਗੋਇੰਦਵਾਲ ਵਿਖੇ ਇਕ ਵਿਸ਼ੇਸ਼ ਇੱਕਠ ਕੀਤਾ। ਰਵਾਇਤ ਮੁਤਾਬਿਕ ਉਹਨਾਂ ਪੰਜ ਪੈਸੇ ਤੇ ਇਕ ਨਾਰੀਅਲ ਆਪਣੇ ਪੁੱਤਰ ਅੱਗੇ ਰੱਖ ਕੇ ਉਹਨਾਂ ਅੱਗੇ ਮੱਥਾ ਟੇਕਿਆ। ਅਧਿਆਤਮਕ ਉਤਰਾਧਿਕਾਰੀ ਵਜੋਂ ਗੁਰੂ ਅਰਜਨ ਦੇਵ ਦੇ ਮੱਥੇ ਉਪਰ ਭਾਈ ਬੁੱਢਾ ਜੀ ਨੇ ਤਿਲਕ ਲਗਾਇਆ। ਸਾਰੀ ਸੰਗਤ ਨੇ ਗੁਰੂ ਅਰਜਨ ਦੇਵ ਜੀ ਨੂੰ ਸਿੱਖਾਂ ਦੇ ਪੰਜਵੇਂ ਗੁਰੂ ਬਣ ਜਾਣ ਤੇ ਉਹਨਾਂ ਦੀ ਜੈ ਜੈ ਕਾਰ ਬੁਲਾਈ।

ਅਰਜਨ ਦੇਵ, ਅਗਲਾ ਗੁਰੂ ਬਣਨ ਤੇ ਸਾਧ ਸੰਗਤ ਵਲੋਂ ਜੈ ਜੈ ਕਾਰ ਬੁਲਾਏ ਜਾਣ ਤੇ ਬਹੁਤ ਪ੍ਰਸੰਨ ਹੋਏ। ਉਹ ਫਿਰ ਸੰਗਤ ਵਿਚੋਂ ਉਠ ਕੇ ਆਪਣੇ ਗ੍ਰਹਿ ਮਾਤਾ ਜੀ ਕੋਲ ਅਧਿਆਤਮਕ ਪ੍ਰਭੁਸਤਾ ਦਾ ਤਖਤ ਮਿਲਣ ਤੇ ਉਨ੍ਹਾਂ ਦਾ ਸ਼ੁਕਰਾਨਾ ਕਰਨ ਗਏ। ਇਸ ਅਵਸਰ ਤੇ ਉਹਨਾਂ ਇਕ ਪਉੜੀ ਰਚੀ ਜੋ ਇਸ ਪ੍ਰਕਾਰ ਹੈ :

*ਹਰਿ ਧਨੁ ਜਾਪ ਹਰਿ ਧਨ ਤਾਪ ਹਰਿ ਧਨੁ ਭੋਜਨੁ ਭਾਇਆ॥*

*ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧ ਸੰਗਤਿ ਮਹਿ ਪਾਇਆ॥੧॥*

*ਮਾਈ ਖਾਟਿ ਆਇਓ ਘਰਿ ਪੂਤਾ॥*

*ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ[79]॥੧॥ਰਹਾਉ॥*

ਗੁਰੂ ਜੀ ਦਾ ਸਭ ਤੋਂ ਵੱਡਾ ਪੁੱਤਰ ਆਪਣੇ ਤੋਂ ਛੋਟੇ ਭਰਾ ਨੂੰ ਗੁਰ-ਗੱਦੀ ਮਿਲਣ ਤੇ ਬਹੁਤ ਰੋਹ ਵਿਚ ਆਇਆ। ਉਸ ਨੇ ਸੋਚਿਆ ਕਿ ਇਸ ਗੱਦੀ ਉਪਰ ਉਸ ਦਾ ਹੱਕ ਬਣਦਾ ਸੀ, ਜਿਸ ਲਈ ਉਹ ਆਪਣੇ ਪਿਤਾ ਨਾਲ ਲੜਨ ਝਗੜਨ ਤੇ ਉੱਚਾ ਬੋਲਣ ਲਗ ਪਿਆ। ਇਸ ਮੌਕੇ ਤੇ ਗੁਰੂ ਰਾਮਦਾਸ ਨੇ ਆਪਣੇ ਪੁੱਤਰ ਨੂੰ ਸਿਖਿਆ ਦੇਣ ਵਜੋਂ ਇਹ ਬਾਣੀ ਉਚਾਰੀ :

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*

*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ਰਹਾਉ॥*

*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨ ਕਿਸਹਿ ਨ ਆਪ॥*

*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥*

*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*

*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ[80]॥੨॥੧॥੭॥*

ਏਥੋਂ ਤਾਈ ਕਿ ਪ੍ਰਿਥੀ ਚੰਦ ਨੇ ਆਪਣੇ ਪਿਤਾ ਦੀ ਬੇਇਜ਼ਤੀ ਕਰਕੇ ਗੁੱਸੇ ਵਾਲਾ ਮਾਹੌਲ ਪੈਦਾ ਕਰ ਦਿੱਤਾ। ਗੁਰੂ ਜੀ ਨੇ ਫਿਰ ਇੱਕ ਹੋਰ ਪਉੜੀ ਉਚਾਰੀ, ਜਿਸ ਵਿਚ

ਇਹ ਦੱਸਿਆ ਗਿਆ ਕਿ ਅਧਿਆਤਮਕ ਪ੍ਰਭੁਸਤਾ ਲਈ ਸਿਰਫ ਸਭ ਤੋਂ ਵੱਧ ਯੋਗ ਪੁਰਸ਼ ਹੀ ਚੁਣੇ ਜਾਂਦੇ ਹਨ :

*ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥*
*ਮੂਰਖੁ ਹੋਵੈ ਸੁ ਉਨਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥*

..........................................................................................

*ਚਹੁ ਪੀੜੀ ਆਦਿ ਜੁਗਾਦਿ ਬਖੀਲੀ*
*ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ*[81] *॥੪॥੨॥੯॥*

## ਅਕਾਲ ਪੁਰਖ ਦੀ ਜੋਤਿ ਵਿਚ ਜਾ ਸਮਾਉਣਾ

ਗੁਰੂ ਰਾਮਦਾਸ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦਾ ਅੰਤ ਹੁਣ ਨੇੜੇ ਆ ਚੁਕਾ ਹੈ। ਆਪਣੇ ਪੁੱਤਰ ਪ੍ਰਿਥੀ ਚੰਦ ਦੀ ਵਧੀਕੀ ਕਰਕੇ ਪੈਦਾ ਹੋਈ ਤਲਖ਼ੀ ਤੇ ਨਾ-ਖੁਸ਼ਗਵਾਰ ਮਾਹੌਲ ਤੋਂ ਬਚਣ ਲਈ ਉਨ੍ਹਾਂ ਨੇ ਆਪਣੇ ਪਰਿਵਾਰ ਅਤੇ ਗੁਰੂ ਅਰਜਨ ਨੂੰ ਇਹ ਕਿਹਾ ਕਿ ਉਹ ਗੋਇੰਦਵਾਲ ਹੀ ਠਹਿਰਨ। ਉਨ੍ਹਾਂ ਨੇ ਐਲਾਨ ਕੀਤਾ ਕਿ ਉਨ੍ਹਾਂ ਦੇ ਜੀਵਨ ਦਾ ਮਿਸ਼ਨ ਪੂਰਾ ਹੋ ਗਿਆ ਹੈ ਅਤੇ ਉਹ ਹੁਣ ਵਿਦਾ ਲੈਣ ਲਈ ਤਿਆਰ ਹਨ। ਗੁਰੂ ਜੀ ਦੇ ਮਹਿਲ ਬੀਬੀ ਭਾਨੀ ਇਹ ਸੁਣ ਕੇ ਉਦਾਸ ਹੋ ਗਏ ਪ੍ਰੰਤੂ ਉਨ੍ਹਾਂ ਗੁਰੂ ਜੀ ਦੇ ਹੁਕਮ ਦੀ ਪਾਲਨਾ ਕਰਨਾ ਹੀ ਚੰਗਾ ਸਮਝਿਆ।[81 ੳ]

ਇਸ ਤੋਂ ਛੇਤੀ ਹੀ ਮਗਰੋਂ ਗੁਰੂ ਜੀ ਸਮਾਧੀ ਅਵਸਥਾ ਵਿਚ ਚਲੇ ਗਏ ਅਤੇ ਪਹਿਲੀ ਸਤੰਬਰ 1581 ਨੂੰ ਜੋਤੀ-ਜੋਤ ਸਮਾ ਗਏ। ਆਪਣੇ ਪਿਤਾ ਦੀ ਆਤਮਾ ਜਦੋਂ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਸਮਾਈ ਤਾਂ ਗੁਰੂ ਅਰਜਨ ਨੇ ਹੇਠ ਲਿਖੀ ਪਉੜੀ ਉਚਾਰੀ :

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*
*ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥*
*ਬਿਨਵੰਤਿ ਨਾਨਕ ਸੋਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ*[82]*॥੪॥੨॥*

ਚੌਥੇ ਗੁਰੂ ਦੇ ਅਕਾਲ ਚਲਾਣੇ ਉਪਰ ਢਾਡੀ ਹਰਬੰਸ ਨੇ ਹੇਠ ਲਿਖੀ ਬਾਣੀ ਉਚਾਰੀ :

*ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਰਰ ਭਾਯਉ॥*
*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥*
*ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ॥*
*ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ॥*
*ਕਾਟੇ ਸੁ ਪਾਪ ਤਿਨ੍ਹ ਨਰਹੁ ਕੇ ਗੁਰੁ ਰਾਮਦਾਸ ਜਿਨ੍ਹ ਪਾਇਯਉ॥*
*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਯਉ॥*[83]

ਅਜਿਹਾ ਸੀ ਗੁਰੂ ਰਾਮਦਾਸ ਦਾ ਗੌਰਵਮਈ ਤੇ ਅਧਿਆਤਮਕ ਜੀਵਨ ਅਤੇ ਉਹਨਾਂ ਦੇ ਗੁਰੂਤਵ ਦੇ ਸੱਤਾਂ ਸਾਲਾਂ ਦਾ ਸਮਾਂ। ਗੁਰੂ ਜੀ ਦੇ ਦਰਬਾਰੀ ਭੱਟ ਗਯੰਦ ਨੇ ਗੁਰੂ ਜੀ ਨੂੰ ਇਕ ਐਸੇ ਜਹਾਜ਼ ਨਾਲ ਤੁਲਨਾ ਦਿੱਤੀ ਹੈ ਜੋ ਹਜ਼ਾਰਾਂ ਸ਼ਰਧਾਲੂਆਂ ਨੂੰ ਇਸ ਭਵਜਲ ਤੋਂ ਪਾਰ ਕਰਨ ਦੇ ਸਮਰਥ ਸੀ ਅਤੇ ਸਮਰਥ ਰਹੇਗਾ :

*ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥*
*ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ॥*[84]

## ਹਵਾਲੇ

1. ਗੁਰੂ ਰਾਮਦਾਸ 1571 ਵਿਚ ਚੌਥੇ ਗੁਰੂ ਬਣੇ। ਗੁਰਿਆਈ ਗੱਦੀ ਤੇ ਬਿਰਾਜਣ ਤਕ ਉਹਨਾਂ ਨੂੰ ਭਾਈ ਜੇਠਾ ਕਰਕੇ ਬੁਲਾਇਆ ਜਾਂਦਾ ਸੀ। ਫਿਰ ਵੀ ਅਸੀਂ ਉਹਨਾਂ ਨੂੰ ਭਾਈ ਰਾਮਦਾਸ ਦੇ ਨਾਂ ਨਾਲ ਯਾਦ ਕਰਾਂਗੇ, ਜਿਹੜਾ ਕਿ ਉਹਨਾਂ ਦਾ ਅਸਲੀ ਨਾਂ ਸੀ। 1ੳ. ਬੀ. ਐਸ. ਨਿੱਝਰ ਹੋਰ ਨਾਂ ਦਸਦਾ ਹੈ — ਠਾਕਰਦਾਸ (Punjab under the great Moughals, p. 83)
2. ਗਿਆਨੀ ਗਿਆਨ ਸਿੰਘ, ਤੇ ਤਵਾਰੀਖ-ਗੁਰੂ-ਖਾਲਸਾ, ਪੰਨਾ 340।

2ੳ. ਕਾਹਨ ਸਿੰਘ ਅਨੁਸਾਰ, ਬੀਬੀ ਭਾਨੀ ਦਾ ਜਨਮ 1534 ਵਿਚ ਤੇ ਵਿਆਹ ਉਨੀ ਸਾਲ ਦੀ ਉਮਰ ਵਿਚ 1553 ਵਿਚ ਹੋਇਆ (ਮਹਾਨ ਕੋਸ਼, ਪੰਨਾ 913।

3. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II, ਪੰਨਾ: 91
4. ਅਰਨੈਸਟ ਟਰੰਪ, ਦੀ ਆਦਿ ਗ੍ਰੰਥ, ਪੰਨਾ. LXXIX

   ਟਰੰਪ ਦਾ ਇਹ ਕਹਿਣਾ ਕਿ ਗੁਰੂ ਅਮਰਦਾਸ ਭਾਈ ਰਾਮ ਦਾਸ ਦੀ ਜਾਤ ਜਾਣ ਕੇ ਖੁਸ਼ ਹੋਏ-ਜਿਹੜੀ ਕਿ ਸੋਢੀ ਖਤਰੀ ਸੀ, ਮੰਨਣ ਯੋਗ ਨਹੀਂ ਲਗਦੀ, ਕਿਉਂਕਿ ਹੋਰਨਾਂ ਗੁਰੂਆਂ ਵਾਂਗ ਗੁਰੂ ਅਮਰਦਾਸ ਹਿੰਦੂਆਂ ਵਿਚ ਜਾਤ ਪਾਤ ਨੂੰ ਨਿੰਦਦੇ ਸਨ। ਇਸ ਤੋਂ ਛੁਟ ਗੁਰੂ ਅਮਰਦਾਸ ਵਲੋਂ ਲੰਗਰ ਦੀ ਪ੍ਰਥਾ ਨੂੰ ਸੰਸਥਾਗਤ ਕਰਨਾ ਜਾਤ ਚੇਤਨਤਾ ਨੂੰ ਉੱਕਾ ਪੁੱਕਾ ਖਤਮ ਕਰਨਾ ਹੈ।
5. ਆਦਿ ਗ੍ਰੰਥ, ਪੰਨਾ 79
6. ਗਿਆਨੀ ਗੁਰਬਚਨ ਸਿੰਘ ਖਾਲਸਾ, ਗੁਰਮਤਿ ਰਹਿਤ ਮਰਯਾਦਾ, 1975, ਪੰਨਾ 122, ਲਾਵਾਂ ਨੂੰ ਗੁਰੂ ਰਾਮਦਾਸ ਵਲੋਂ ਅਨੰਦ ਕਾਰਜ/ਰਸਮ ਦੇ ਹਿੱਸੇ ਵਜੋਂ ਬਾਅਦ ਵਿਚ ਸ਼ਾਮਲ ਕੀਤਾ ਗਿਆ।
7. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II ਪੰ: 336
8. ਆਦਿ ਗ੍ਰੰਥ, ਪੰਨਾ 775
9. ਗਿਆਨੀ ਸੰਤੋਖ ਸਿੰਘ, ਸੂਰਜ ਪ੍ਰਕਾਸ਼, ਜਿਲਦ, 1 ਪੰਨਾ 30
10. ਵੀਰ ਸਿੰਘ, ਅਸ਼ਟ ਗੁਰੂ ਚਮਤਕਾਰ ਪੰਨਾ 180

10ੳ. ਸ.ਸ. ਜੌਹਰ ਵਖਰੀ ਮਿਤੀ ਦਸਦੇ ਹਨ - 1565

11. ਆਦਿ ਗ੍ਰੰਥ ਪੰਨਾ 968
12. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II, ਪੰਨਾ: 116
13. ਆਦਿ ਗ੍ਰੰਥ, ਪੰਨਾ 1090
14. ਉਹੀ-, ਪੰਨਾ 1116, ਵੇਖੋ ਬਲਬੀਰ ਸਿੰਘ ਦਿਲ, ਅਮਰ ਕਵੀ ਗੁਰੂ ਅਮਰਦਾਸ, "ਜੋ ਲਿਖਦਾ ਹੈ ਕਿ ਤੀਰਥ ਯਾਤਰਾ 1558 ਵਿੱਚ ਨਹੀਂ ਸਗੋਂ 1553 ਵਿਚ ਕੀਤੀ ਗਈ।
15. ਸੱਚੀ ਤੀਰਥ ਯਾਤਰਾ ਦਾ ਇਕ ਹੋਰ ਹਵਾਲਾ ਰਾਗ ਸਾਰੰਗ (ਆਦਿ ਗ੍ਰੰਥ, ਪੰਨਾ 1198) ਵਿਚ ਮਿਲਦਾ ਹੈ, ਜਿਥੇ ਗੁਰੂ ਜੀ ਇਹ ਦ੍ਰਿੜ੍ਹ ਕਰਦੇ ਹਨ ਕਿ ਅਠਾਹਠ ਤੀਰਥਾਂ ਜਿੰਨਾ ਫਲ ਸਾਧ ਸੰਗਤ ਨਾਲ ਜੁੜਨ ਨਾਲ ਮਿਲਦਾ ਹੈ। ਸੱਚੀ ਤੀਰਥ ਯਾਤਰਾ ਪਵਿੱਤਰ ਨਾਮ ਦੇ ਜਾਪ ਜਾਂ ਦੈਵੀ ਅੰਮ੍ਰਿਤ ਦੀ ਟੁਭੀ ਲਾਉਣਾ ਹੈ (ਪੰਨਾ-687)

16. ਕੇਸਰ ਸਿੰਘ ਛਿੱਬਰ : ਬੰਸਾਵਲੀਨਾਮਾ, ਪੰਨਾ 33, ਇਹ ਵਿਅਕਤੀ ਗੌਂਡ ਮਰਵਾਹਾ ਨਾਲੋਂ ਵਖਰਾ ਹੈ ਜੋ ਗੁਰੂ ਰਾਮਦਾਸ ਨਾਲ ਖਫਾ ਸੀ।
17. ਆਈ. ਬੈਨਰਜੀ, ਐਵੋਲੂਸ਼ਨ ਆਫ ਦੀ ਖਾਲਸਾ ਭਾਗ I, ਪੰਨਾ: 173
18. ਬਾਉਲੀ ਸਾਹਿਬ ਦੀ ਸੰਪੂਰਨਤਾ ਦੀ ਮਿਤੀ ਬਾਰੇ ਮਤਭੇਦ ਹੈ। ਕੇਸਰ ਸਿੰਘ ਛਿੱਬਰ ਅਨੁਸਾਰ, ਇਹ 1613 ਬਿਕਰਮੀ (1556 ਈ.) ਨੂੰ ਮੁਕੰਮਲ ਹੋਈ, ਜਦ ਕਿ ਸਿੱਖ ਇਤਿਹਾਸ (ਜਿਲਦ 1. ਪੰਨਾ 138), ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਕੀਤਾ ਗਿਆ, ਇਹ ਸੰਨ 1554 ਦਸਦਾ ਹੈ। ਫਿਰ ਵੀ ਗੁਰਦੁਆਰੇ ਦੀ ਕੰਧ ਉਪਰ ਜੋ ਅੱਖਰ ਉਕਰੇ ਹੋਏ ਹਨ ਉਨ੍ਹਾਂ ਤੋਂ 1616 ਬਿਕਰਮੀ (1 ਈਸਵੀ) ਦਾ ਪਤਾ ਲਗਦਾ ਹੈ।
19. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ, II ਪੰ: 99
20. ਆਦਿ ਗ੍ਰੰਥ, ਪੰਨਾ 315

20ੳ. ਜੀਤ ਸਿੰਘ ਸੀਤਲ : ਗੁਰੂ ਰਾਮਦਾਸ (ਭਾਸ਼ਾ ਵਿਭਾਗ, ਪਟਿਆਲਾ) ਪੰਨਾ 245

21. ਜੀ. ਐਸ. ਛਾਬੜਾ, ਐਡਵਾਂਸਡ ਸਟੱਡੀ ਇਨ ਹਿਸਟਰੀ ਆਫ ਦੀ ਪੰਜਾਬ, ਭਾਗ I ਪੰ: 547
22. ਕੁਝ ਇਤਿਹਾਸਕਾਰ ਕਹਿੰਦੇ ਹਨ ਕਿ ਬੀਬੀ ਭਾਨੀ ਨੇ ਪਟੜੇ ਨੂੰ ਸੰਭਾਲਣ ਲਈ ਥਲੇ ਆਪਣਾ ਹੱਥ ਦੇ ਦਿੱਤਾ ਸੀ।
23. ਗਿਆਨੀ ਗਿਆਨ ਸਿੰਘ : ਤਵਾਰੀਖ ਗੁਰੂ ਖਾਲਸਾ ਪੰਨਾ 341
24. ਤੇਜਾ ਸਿੰਘ ਅਤੇ ਗੰਡਾ ਸਿੰਘ : ਸਿੱਖਾਂ ਦਾ ਸੰਖੇਪ ਇਤਿਹਾਸ, ਜਿਲਦ 1, ਪੰਨਾ 25, ਅੰਮ੍ਰਿਤਸਰ ਡਿਸਟ੍ਰਿਕਟ ਗਜ਼ਟੀਅਰ (1883-84) ਪੰਨਾ 61 ਵੀ ਵੇਖੋ।
25. ਗੁਰੂ ਅਰਜਨ ਰਾਮਦਾਸਪੁਰ ਅਤੇ ਰਾਮਦਾਸਸਰ ਦਾ ਜ਼ਿਕਰ ਆਪਣੀਆਂ ਪਾਉੜੀਆਂ ਵਿਚ ਕਰਦੇ ਹਨ ਉਹ ਲਿਖਦੇ ਹਨ :

    ਰਾਮਦਾਸ ਸਰੋਵਰ ਨ੍ਹਾਤੇ ਸਭ ਉਤਰੇ ਪਾਪ ਕਮਾਤੇ॥ (ਆਦਿ ਗ੍ਰੰਥ ਪੰਨਾ 625) ਆਦਿ ਗ੍ਰੰਥ ਪੰਨਾ 1362 ਉਪਰੋਕਤ ਤੁਕਾਂ ਦਸਦੀਆਂ ਹਨ ਕਿ ਭਾਵੇਂ ਇਸ਼ਨਾਨ ਕਰਨ ਨਾਲ ਬਾਹਰੀ ਸਫਾਈ ਜ਼ਰੂਰੀ ਹੈ ਪਰ ਫਿਰ ਵੀ ਅਧਿਆਤਮਕ ਵਿਕਾਸ ਲਈ ਸਤਿਨਾਮ ਦਾ ਜਾਪ ਕਰਕੇ ਅੰਦਰ ਦੀ ਸਫਾਈ ਹੋਰ ਵੀ ਜ਼ਰੂਰੀ ਹੈ (ਆਦਿ ਗ੍ਰੰਥ ਪੰਨਾ 587 ਤੇ 1046)
26. ਬਾਬਾ ਬੁੱਢਾ ਜੀ-ਬੇਰੀ ਦੇ ਰੁੱਖ ਹੇਠ ਬੈਠੇ ਹੋਏ, ਜਿਹੜੀ ਕਿ ਅੱਜ ਵੀ ਉਥੇ ਹੈ-ਉਤਰ ਵਾਲਿਉਂ ਪਾਸਿਉਂ ਸਰੋਵਰ ਦੀ ਖੁਦਾਈ ਦੀ ਨਿਗਰਾਨੀ ਕਰਦੇ ਸਨ। ਇਹ ਸਰੋਵਰ 500 ਫੁੱਟ ਲੰਬਾ, 900 ਫੁੱਟ ਚੌੜਾ ਅਤੇ 17 ਫੁੱਟ ਡੂੰਘਾ ਹੈ।
27. ਗੁਰਦੁਆਰਾ ਗੱਜ਼ਟ ਅੰਮ੍ਰਿਤਸਰ, ਅਕਤੂਬਰ 1977, ਪੰਨਾ 55, ਗਿਆਨੀ ਗਿਆਨ ਸਿੰਘ 1570, ਸਾਹਿਬ ਸਿੰਘ 1570, ਹਜ਼ਾਰਾ ਸਿੰਘ 1573, ਪੰਜਾਬ ਗਜ਼ਟੀਅਰ 1574, ਕੇ. ਐਸ. ਛਿੱਬਰ 1574, ਮੈਕਾਲਿਫ 1576 ਅਤੇ ਕਾਹਨ ਸਿੰਘ 1577 ਦਾ ਸਾਲ ਦਸਦੇ ਹਨ।
28. ਭਾਈ ਗੁਰਦਾਸ ਨੇ ਕਿਹਾ ਕਿ ਗੁਰੂ ਜੀ ਨੇ ਸਰੋਵਰ ਕਰਕੇ ਅੰਮ੍ਰਿਤਸਰ ਦੀ ਸ਼ਾਨ ਦੁਬਾਰਾ ਕੀਤੀ-ਪੂਰਨ ਤਾਲ ਖੁਟਾਇਆ, ਅੰਮ੍ਰਿਤਸਰ ਇਹ ਜੋਤ ਜਗਾਵੇ (ਵਾਰ ਇੱਕ ਪੌੜੀ 47)। ਫਿਰ ਇਸ ਸਰੋਵਰ ਨੂੰ ਬਾਅਦ ਵਿਚ ਗੁਰੂ ਅਰਜਨ ਵਲੋਂ ਹੋਰ ਵੱਡਾ ਕੀਤਾ ਗਿਆ ਸੀ।
29. ਪੂਰਨ ਸਿੰਘ, ਦੀ ਬੁੱਕ ਆਫ ਟੈੱਨ ਮਾਸਟਰਜ਼, ਪੰ: 47
30. ਆਦਿ ਗ੍ਰੰਥ, ਪੰਨਾ 1399.
31. "ਟ੍ਰਸਟ" ਦਾ ਭਾਵ ਉਹ ਅਧਿਆਤਮਕ ਤਖਤ ਜਾਂ ਗੁਰਿਆਈ ਹੈ ਜਿਹੜੀ ਅਗੋਂ ਯੋਗ ਉਤਰ-ਅਧਿਕਾਰੀ ਨੂੰ ਸੌਂਪਣੀ ਬਣਦੀ ਸੀ।
32. ਆਦਿ ਗ੍ਰੰਥ, ਪੰਨਾ 1249.
33. ਉਹੀ, ਪੰਨਾ 167
34. ਉਹੀ, ਪੰਨਾ 923
35. ਉਹੀ, ਪੰਨਾ 968

36. ਮੋਹਸਿਨ ਫਾਨੀ-ਦਬਿਸਤਾਨ-ਏ-ਮਜ਼ਾਹਿਬ, ਪੰਨਾ 225.
37. ਜੀ. ਪਰਿੰਦਰ: ਵਰਸ਼ਿਪ ਇਨ ਦੀ ਵਰਲਡ'ਜ਼ ਰਿਲੀਜਨਜ਼ ਪੰ: 75
38. ਵੀਰ ਸਿੰਘ : ਅਸ਼ਟ ਗੁਰੂ ਚਮਤਕਾਰ
39. ਆਦਿ ਗ੍ਰੰਥ, ਪੰਨਾ 95
40. ਭਾਈ ਗੁਰਦਾਸ ਦਾ ਜਨਮ ਗੋਇੰਦਵਾਲ ਵਿਖੇ 1551 ਵਿਚ ਹੋਇਆ। ਉਹ ਗੁਰੂ ਅਮਰਦਾਸ ਦੇ ਭਰਾ ਤੇਜਭਾਨ ਦੇ ਪੁੱਤਰ ਸਨ। ਉਨ੍ਹਾਂ ਦੀ ਮਾਤਾ ਦਾ ਨਾਂ ਜੀਵਣੀ ਸੀ। ਗੁਰੂ ਅਰਜਨ ਨੇ ਭਾਈ ਗੁਰਦਾਸ ਤੋਂ ਅੰਮ੍ਰਿਤਸਰ ਵਿਚ 1604 ਵਿਚ ਆਦਿ ਗ੍ਰੰਥ ਲਿਖਾਇਆ।
41. ਸੰਗਤੀਆਂ ਦਾ ਅਰਥ ਹੈ ਕਿਸੇ ਸੰਗਤ ਜਾਂ ਇੱਕਠ ਦਾ ਨੇਤਾ।
42. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II ਪੰ: 258
43. ਐਚ. ਆਰ. ਗੁਪਤਾ, ਹਿਸਟਰੀ ਆਫ਼ ਦੀ ਸਿੱਖ ਗੁਰੂਜ਼, ਪੰ: 88
44. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II ਪੰ: 257
45. ਆਦਿ ਗ੍ਰੰਥ, ਪੰਨਾ 1335.
46. ਗੁਰੂ ਰਾਮਦਾਸ ਨੇ ਆਪਣੀ ਇਕ ਪਉੜੀ ਵਿਚ ਬ੍ਰਹਮਚਾਰੀ ਜੀਵਨ ਅਤੇ ਤਿਆਗ ਦੀ ਨਿੰਦਿਆ ਕੀਤੀ ਹੈ ਅਤੇ ਸਮਾਜਕ ਪ੍ਰਤੀਬੱਧਤਾ ਤੇ ਪਰਿਵਾਰਕ ਜੀਵਨ ਦਾ ਸਮਰਥਣ ਕੀਤਾ ਹੈ।
47. ਕਨਿੰਘਮ : ਹਿਸਟਰੀ ਆਫ਼ ਦੀ ਸਿੱਖਜ਼ (1972 ਐਡੀਸ਼ਨ) ਪੰ: 44. ਉਸ ਅਨੁਸਾਰ ਗੁਰੂ ਅਮਰਦਾਸ ਨੇ ਸਿੱਖਾਂ ਨੂੰ ਉਦਾਸੀਆਂ ਤੋਂ ਬਿਲਕੁਲ ਵੱਖ ਰਹਿਣ ਦਾ ਹੁਕਮ ਦਿੱਤਾ। ਮੈਲਕਾਮ ਦੇ ਵੀ ਇਹੀ ਵਿਚਾਰ ਹਨ, (ਵੇਖੋ ਸਕੈੱਚ ਆਫ਼ ਦੀ ਸਿੱਖਜ਼, ਪੰ: 27) ਵੇਖੋ ਗੋਕਲ ਚੰਦ ਨਾਰੰਗ।
48. ਸ਼ਬਦ 'ਮਸੰਦ' ਫਾਰਸੀ ਦੇ ਸ਼ਬਦ 'ਮਸਨਦ' ਤੋਂ ਲਿਆ ਗਿਆ ਹੈ। ਜਿਸ ਦਾ ਅਰਥ ਹੈ ਉਚਾ ਥੜ੍ਹਾ। ਸਰਦਾਰ ਬਾਦਸ਼ਾਹ ਦੇ ਦਰਬਾਰ ਵਿਚ ਉੱਚੇ ਥੜ੍ਹੇ ਤੇ ਬੈਠਦੇ ਸਨ ਤਾਂ ਜੋ ਉਹ ਆਮ ਬੰਦਿਆਂ ਤੋਂ ਵੱਖਰੇ ਹੋ ਸਕਣ। ਗੁਰੂ ਰਾਮਦਾਸ ਨੇ ਮਸੰਦ ਪ੍ਰਥਾ ਚਾਲੂ ਕੀਤੀ ਨਾ ਕਿ ਗੁਰੂ ਅਰਜਨ ਨੇ ਜਿਹਾ ਕਿ ਕੁਝ ਇਤਿਹਾਸਕਾਰਾਂ ਵਲੋਂ ਗਲਤ ਤੌਰ ਤੇ ਦੱਸਿਆ ਗਿਆ ਹੈ (ਵੇਖੋ ਇੰਦੂ ਭੂਸ਼ਨ ਬੈਨਰਜੀ) ਬੈਨਰਜੀ ਇਸ ਗੱਲੋਂ ਠੀਕ ਹੋ ਸਕਦਾ ਹੈ ਕਿ ਗੁਰੂ ਜੀ ਵਲੋਂ, ਦਸਵੰਧ ਲਾਜ਼ਮੀ ਕਰਾਰ ਦਿੱਤਾ ਗਿਆ।
49. ਮੈਕਾਲਿਫ, ਦੀ ਸਿੱਖ ਰਿਲੀਜਨ ਭਾਗ II ਪੰ: 284
50. ਵੀਰ ਸਿੰਘ : ਅਸ਼ਟ ਗੁਰੂ ਚਮਤਕਾਰ, ਪੰਨਾ 226
51. ਐਚ. ਆਰ. ਗੁਪਤਾ, ਹਿਸਟਰੀ ਆਫ਼ ਦੀ ਸਿੱਖਜ਼, ਪੰ. 259
52. ਲੂਲ੍ਹੇ ਕੋਹੜੀ ਦੀ ਕਹਾਣੀ-ਜੋ ਅੰਮ੍ਰਿਤਸਰ ਦੇ ਸਰੋਵਰ ਵਿਚ ਇਕ ਟੁੱਬੀ ਲਾਕੇ ਰਾਜੀ ਬਾਜ਼ੀ ਹੋ ਗਿਆ ਸੀ-ਜਿਵੇਂ ਕਿ ਗਿਆਨੀ ਗਿਆਨ ਸਿੰਘ ਅਤੇ ਮੈਕਾਲਿਫ ਨੇ ਦੱਸੀ ਹੈ। ਇਸ ਪ੍ਰਕਾਰ ਹੈ:—

    ਪੱਟੀ ਦੇ ਇਕ ਅਹਿਲਕਾਰ ਦੂਨੀ ਚੰਦ ਦੀਆਂ ਪੰਜ ਧੀਆਂ ਸਨ। ਸਭ ਤੋਂ ਛੋਟੀ ਰਜਨੀ ਧਾਰਮਕ ਖਿਆਲਾਂ ਵਾਲੀ ਸੀ। ਜਦੋਂ ਉਸ ਦੀਆਂ ਭੈਣਾਂ ਉਹਨਾਂ ਦੇ ਬਾਪ ਵਲੋਂ ਉਹਨਾਂ ਦਾ ਅਮੀਰ ਨੀਂਗਰਾਂ ਨਾਲ ਵਿਆਹ ਕਰਵਾਏ ਜਾਣ ਤੇ ਬਾਪ ਦੀ ਚੰਗਿਆਈ ਦੀਆਂ ਡੀਂਗਾਂ ਮਾਰਦੀਆਂ ਸਨ, ਤਾਂ ਰਜਨੀ ਨੇ ਉਹਨਾਂ ਨੂੰ ਇਹ ਉੱਤਰ ਦਿੱਤਾ ਸੀ ਕਿ ਪ੍ਰਮਾਤਮਾ ਹੀ ਹਰ ਕਾਰਜ ਦਾ ਕਰਨਹਾਰ ਹੈ ਤੇ ਉਹੀ ਸਭ ਚੀਜ਼ਾਂ ਬਖਸ਼ਦਾ ਹੈ। ਇਨ੍ਹਾਂ ਗੱਲਾਂ ਤੋਂ ਜਾਣੂੰ ਹੋ ਕੇ ਉਸ ਦਾ ਬਾਪ ਉਸ ਨਾਲ ਬਹੁਤ ਗੁੱਸੇ ਹੋ ਗਿਆ ਤੇ ਉਸ ਨੇ ਰਜਨੀ ਦਾ ਵਿਆਹ ਇਕ ਲੂਲ੍ਹੇ ਕੋਹੜੀ ਨਾਲ ਕਰ ਦਿੱਤਾ ਤਾਂ ਜੋ ਉਸ ਨੂੰ ਸਬਕ ਸਿਖਾਇਆ ਜਾ ਸਕੇ। ਰਜਨੀ ਆਪਣੇ ਪਤੀ ਨੂੰ ਇਕ ਟੋਕਰੇ ਵਿਚ ਪਾ ਕੇ ਲੈ ਜਾਂਦੀ ਤੇ ਲੋਕਾਂ ਤੋਂ ਭਿਖਿਆ ਮੰਗ ਮੰਗ ਕੇ ਗੁਜ਼ਾਰਾ ਕਰਦੀ। ਏਸੇ ਤਰ੍ਹਾਂ ਉਹ ਫਿਰਦੀ ਫਿਰਦੀ ਅੰਮ੍ਰਿਤਸਰ ਸਰੋਵਰ ਕੋਲ ਆ ਪੁੱਜੀ, ਜਿਹੜਾ ਕਿ ਹਾਲੇ ਬਣ ਰਿਹਾ ਸੀ। ਉਸ ਨੇ ਆਪਣੇ ਪਤੀ ਨੂੰ ਉਥੇ ਛਡਿਆ ਤੇ ਆਪ ਗਲੀਆਂ ਵਿਚ ਭਿਖਿਆ ਮੰਗਣ ਤੁਰ ਗਈ। ਕੋਹੜੀ ਨੇ ਇਕ ਕਾਂ ਨੂੰ ਵੇਖਿਆ, ਜੋ ਸਰੋਵਰ ਵਿਚ ਟੁੱਬੀ ਲਾ ਕੇ ਇਕ ਹੰਸ ਬਣ ਕੇ ਬਾਹਰ ਆਇਆ। ਇਸ ਲਈ ਉਸ ਨੇ ਵੀ ਸਰੋਵਰ ਵਿਚ ਇਸ਼ਨਾਨ ਕਰਨ ਦਾ ਫੈਸਲਾ ਕਰ ਲਿਆ। ਉਹ ਰਿੜ੍ਹਦਾ-ਰਿੜ੍ਹਦਾ ਪਾਣੀ ਦੇ ਕੰਢੇ ਗਿਆ, ਅਤੇ ਜਿਵੇਂ ਹੀ ਉਹ ਪਾਣੀ ਵਿਚੋਂ ਟੁੱਬੀ ਲਾ ਕੇ ਬਾਹਰ ਨਿਕਲਿਆ ਤਾਂ ਉਸ ਨੇ ਆਪਣੇ ਆਪ ਨੂੰ ਚੰਗਾ ਭਲਾ ਬੰਦਾ ਬਣ ਗਿਆ ਵੇਖਿਆ। ਜਦੋਂ ਰਜਨੀ ਵਾਪਸ ਆਈ ਤਾਂ ਉਹ ਆਪਣੇ ਪਤੀ ਨੂੰ ਪਛਾਣ ਨਾ ਸਕੀ। ਦੋਵੇਂ

ਗੁਰੂ ਰਾਮਦਾਸ ਪਾਸ ਗਏ ਅਤੇ ਗੁਰੂ ਜੀ ਨੇ ਰਜਨੀ ਨੂੰ ਇਹ ਭਰੋਸਾ ਦਿਵਾਇਆ ਕਿ ਉਸ ਦੇ ਨਾਲ ਵਾਲਾ ਬੰਦਾ ਉਸ ਦਾ ਅਸਲੀ ਪਤੀ ਹੀ ਹੈ, ਹੋਰ ਕੋਈ ਨਹੀਂ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉੱਕਤ ਪਉੜੀ ਉਦੋਂ ਰਚੀ ਜਦੋਂ ਰਜਨੀ ਦੇ ਬਾਪ ਨੇ ਉਸ ਦੇ ਜਵਾਈ ਨੂੰ ਰਾਜੀ ਬਾਜ਼ੀ ਕਰ ਦੇਣ ਤੇ ਗੁਰੂ ਜੀ ਦਾ ਧੰਨਵਾਦ ਕੀਤਾ। (ਮੈਕਾਲਿਫ਼, II ਪੰ: 270)

53. ਸ਼ਬਦ 'ਅੰਮ੍ਰਿਤਸਰ' ਗੁਰੂ ਸਾਹਿਬਾਨ ਵਲੋਂ ਗੁਰੂ ਗ੍ਰੰਥ ਸਾਹਿਬ ਵਿਚ ਕਈ ਵਾਰੀ ਵਰਤਿਆ ਗਿਆ ਹੈ। ਆਪਣੇ ਆਪਣੇ ਸੰਦਰਭ ਵਿਚ ਇਸ ਦੇ ਵਖਰੇ ਵਖਰੇ ਅਰਥ ਹਨ। ਗੁਰੂ ਨਾਨਕ ਨੇ ਇਹ ਸ਼ਬਦ ਇਸ ਅਰਥ ਲਈ ਵਰਤਿਆ ਹੈ ਕਿ ਗੁਰੂ ਹੀ ਅੰਮ੍ਰਿਤ ਦਾ ਸਰੋਵਰ ਹੈ (ਪੰਨਾ 1012 ਅਤੇ 1043)। ਗੁਰੂ ਅਮਰਦਾਸ ਨੇ ਜਦੋਂ ਨਵੀਂ ਨਗਰੀ ਬਾਰੇ ਖਿਆਲ ਬਣਾਇਆ ਤਾਂ ਉਹਨਾਂ ਇਸ ਨੂੰ 'ਪ੍ਰਮਾਤਮਾ ਦੀਆਂ ਸਿਫਤਾਂ ਦੀ ਖਾਣ' ਕਰਕੇ ਕਿਹਾ (ਪੰਨਾ 1412)। ਉਹਨਾਂ ਨੇ ਇਸ ਸ਼ਬਦ ਨੂੰ ਇਹ ਦੱਸਣ ਲਈ ਵੀ ਵਰਤਿਆ ਹੈ ਕਿ ਸੱਚਾ ਗੁਰੂ 'ਦੈਵੀ ਗਿਆਨ ਅਤੇ ਸਤਿ' ਦਾ ਸਰੋਵਰ ਹੈ (ਪੰਨਾ 113 ਅਤੇ 363)। ਗੁਰੂ ਰਾਮਦਾਸ ਨੇ ਇਹ ਸ਼ਬਦ ਗੁਰੂ ਲਈ ਅਤੇ ਸਾਧ ਸੰਗਤ-ਦੋਹਾਂ-ਲਈ ਵਰਤਿਆ ਹੈ (ਪੰਨਾ 234)। ਉਹਨਾਂ ਨੂੰ ਅੰਮ੍ਰਿਤਸਰ ਨੂੰ ਦੈਵੀ ਗਿਆਨ ਦੇ ਤੀਰਥ ਸਥਾਨ ਵਜੋਂ ਵੀ ਵਰਤਿਆ ਹੈ (ਪੰਨਾ 570)।
54. ਆਦਿ ਗ੍ਰੰਥ, ਪੰਨਾ 493
55. ਉਹੀ,-ਪੰਨਾ 1362
56. ਉਹੀ, ਪੰਨਾ 1404
57. ਉਹੀ, ਪੰਨਾ 623
58. ਉਹੀ, ਪੰਨਾ 783
59. ਉਹੀ, ਪੰਨਾ 624
60. ਉਹੀ, ਪੰਨਾ 625
61. ਉਹੀ, ਪੰਨਾ 4
62. ਉਹੀ, ਪੰਨਾ 687
63. ਉਹੀ, ਪੰਨਾ 167
64. ਮੈਕਾਲਿਫ਼, ਦੀ ਸਿੱਖ ਰਿਲੀਜਨ ਭਾਗ II ਪੰ: 259
65. ਆਦਿ ਗ੍ਰੰਥ, ਪੰਨਾ 368
66. ਉਹੀ, ਪੰਨਾ 1263
67. ਵੀਰ ਸਿੰਘ : ਅਸ਼ਟ ਗੁਰੂ ਚਮਤਕਾਰ, ਪੰਨਾ 227
68. ਮੈਕਾਲਿਫ਼, ਦੀ ਸਿੱਖ ਰਿਲੀਜਨ ਭਾਗ II ਪੰ: 274
69. ਈ. ਜੀ. ਪਰਿੰਦਰ, ਐਨ ਇੰਟਰੋਡਕਸ਼ਨ ਟੂ ਏਸ਼ੀਅਨ ਰਿਲੀਜ਼ਨਜ਼, ਪੰ. 54
70. ਕਨਿੰਘਮ, ਹਿਸਟਰੀ ਆਫ ਦੀ ਸਿੱਖਜ਼, ਪੰ. 46
71. ਆਦਿ ਗ੍ਰੰਥ, ਪੰਨਾ 305
72. ਉਹੀ, ਪੰਨਾ 94
73. ਉਹੀ, ਪੰਨਾ 773
74. ਉਹੀ, ਪੰਨਾ 773
75. ਉਹੀ, ਪੰਨਾ 575
76. ਉਹੀ, ਪੰਨਾ 578
77. ਉਹੀ, ਪੰਨਾ 96

77ੳ. ਗੁਰੂ ਰਾਮਦਾਸ ਨੇ ਮਹਿਸੂਸ ਕੀਤਾ ਕਿ ਉਹਨਾਂ ਦਾ ਅੰਤ ਨੇੜੇ ਆ ਰਿਹਾ ਹੈ ਅਤੇ ਇਸ ਲਈ ਉਹਨਾਂ ਨੂੰ ਆਪਣਾ ਉਤਰਅਧਿਕਾਰੀ ਚੁਣ ਲੈਣਾ ਚਾਹੀਦਾ ਹੈ। ਸੋ ਉਹਨਾਂ ਆਪਣੇ ਪੁੱਤਰਾਂ ਨੂੰ ਪ੍ਰੀਖਿਆ

ਲਈ ਬੁਲਾਇਆ। ਉਹਨਾਂ ਆਪਣੇ ਪੁੱਤਰਾਂ ਨੂੰ ਕਿਹਾ ਕਿ ਅਜਿਹੀ ਕਵਿਤਾ ਰਚਣ ਜੋ ਕਿ ਭਾਈ ਅਰਜਨ ਵਲੋਂ ਪਹਿਲੇ ਲਿਖੀਆਂ ਗਈਆਂ ਤਿੰਨ ਚਿੱਠੀਆਂ ਦੇ ਅੰਤ ਵਿਚ ਢੁਕਦੀ ਹੋਵੇ। ਪ੍ਰਿਥੀ ਚੰਦ ਅਤੇ ਮਹਾਂ ਦੇਵ ਅਜਿਹਾ ਕਰਨ ਵਿਚ ਨਾਕਾਮਯਾਬ ਹੋਏ, ਪ੍ਰੰਤੂ ਅਰਜਨ ਨੇ ਗੁਰੂ ਜੀ ਤੋਂ ਅਸੀਸ ਲੈ ਕੇ ਚੌਥੀ ਪਉੜੀ ਰਚ ਦਿੱਤੀ।

78. ਆਦਿ ਗ੍ਰੰਥ, ਪੰਨਾ 97
79. ਉਹੀ, ਪੰਨਾ 495
80. ਉਹੀ, ਪੰਨਾ 1200
81. ਉਹੀ, ਪੰਨਾ 733
81ੳ. ਭਾਈ ਕਾਹਨ ਸਿੰਘ ਅਨੁਸਾਰ, ਬੀਬੀ ਭਾਨੀ 64 ਸਾਲਾਂ ਦੀ ਉਮਰ ਵਿਚ 1598 ਵਿਚ ਸੁਰਗਵਾਸ ਹੋਈ (ਮਹਾਨ ਕੋਸ਼, ਪੰਨਾ-913)
82. ਆਦਿ ਗ੍ਰੰਥ, ਪੰਨਾ-846
83. ਉਹੀ, ਪੰਨਾ 1409
84. ਉਹੀ, ਪੰਨਾ 1401

ਕਾਂਡ – 3

# ਗੁਰੂ ਰਾਮਦਾਸ ਦੀ ਬਾਣੀ

ਗੁਰੂ ਰਾਮਦਾਸ ਨੇ ਆਪਣੀ ਬਾਣੀ 30 ਰਾਗਾਂ ਵਿਚ ਰਚੀ ਹੈ ਅਤੇ ਬਾਣੀ 635 ਪਉੜੀਆਂ ਵਿਚ ਹੈ। ਜੋ ਇਸ ਪ੍ਰਕਾਰ ਹੈ :

| *ਰਾਗ* | | ਜੋੜ |
|---|---|---|
| ਸਿਰੀ ਰਾਗ | – 6 ਚੌਪਦੇ, 1 ਛੰਦ, 1 ਪਹਿਰੇ, 1 ਵਣਜਾਰਾ 1 ਵਾਰ (21 ਪਉੜੀਆਂ); | 30 |
| ਮਾਝ | – 7 ਚੌਪਦੇ, 1 ਅਸ਼ਟਪ ਦੀ, ਦੋ ਸਲੋਕ; | 10 |
| ਗਾਉੜੀ | – 30 ਚੌਪਦੇ, ਦੋ ਪੰਜ ਪਦੇ, ਦੋ ਕਰਹਲੇ, 1 ਵਾਰ (53 ਸਲੋਕ, 28 ਪਉੜੀਆਂ); | 115 |
| ਆਸਾ | – ਦੋ ਦੁਪਦੇ, ਦਸ ਚੌਪਦੇ, ਦੋ ਪੰਜ ਪਦੇ, ਦੋ ਕਾਫੀ ਚੌਪਦੇ, ਚੌਦਾਂ ਛੰਦ; | 30 |
| ਗੂਜਰੀ | – 6 ਚੌਪਦੇ, 1 ਪੰਜ ਪਦਾ, 1 ਅਸ਼ਟਪਦੀ; | 8 |
| ਦੇਵ ਗੰਧਾਰੀ | – 6 ਚੌਪਦੇ; | 6 |
| ਬਿਹਾਗੜਾ | – 6 ਛੰਦ, 1 ਵਾਰ (ਦੋ ਸਲੋਕ, 21 ਪਉੜੀਆਂ); | 29 |
| ਵਡਹੰਸ | – 1 ਚਉਪਦਾ, 1 ਪੰਜ ਪਦਾ, 1 ਛੇ ਪਦਾ, 4 ਛੰਦ, 2 ਘੋੜੀਆਂ, 1 ਵਾਰ, (21 ਪਉੜੀਆਂ); | 30 |
| ਸੋਰਠ | – 8 ਚਉਪਦੇ, 1 ਪੰਜ ਪਦਾ, 1 ਵਾਰ (7 ਸਲੋਕ, 29 ਪਉੜੀਆਂ); | 45 |
| ਧਨਾਸਰੀ | – 6 ਦੁਪਦੇ, 7 ਚਉਪਦੇ, 1 ਛੰਦ; | 14 |
| ਜੈਤਸਰੀ | – 11 ਚਉਪਦੇ; | 11 |
| ਟੋਡੀ | – 1 ਚਉਪਦਾ; | 1 |
| ਬੈਰਾੜੀ | – 6 ਦੁਪਦੇ; | 6 |
| ਤਿਲੰਗ | – 2 ਦੁਪਦੇ, 1 ਅਸ਼ਟਪਦੀ; | 3 |
| ਸੂਹੀ | – 14 ਚਉਪਦੇ, 1 ਛੇ ਪਦਾ, 2 ਅਸ਼ਟਪਦੀਆਂ 6 ਛੰਦ; | 23 |
| ਬਿਲਾਵਲ | – 1 ਦੁਪਦਾ, 6 ਚਉਪਦੇ, 6 ਅਸ਼ਟਪਦੀਆਂ, 2 ਛੰਦ, 1 ਸਲੋਕ, 1 ਵਾਰ (1 ਸਲੋਕ 13 ਪਉੜੀਆਂ); | 30 |

| | | |
|---|---|---|
| ਗੌਂਡ | – 6 ਚਉਪਦੇ; | 6 |
| ਰਾਮਕਲੀ | – 5 ਚਉਪਦੇ, 1 ਪੰਜ ਪਦਾ; | 6 |
| ਨਟ ਨਾਰਾਇਣ | – 6 ਚਉਪਦੇ, 3 ਦੁਪਦੇ ਪੜਤਾਲ, 6 ਅਸ਼ਟਪਦੀਆਂ; | 15 |
| ਮਾਲੀ ਗਾਉੜਾ | – 6 ਚਉਪਦੇ; | 6 |
| ਮਾਰੂ | – 6 ਚਉਪਦੇ, 2 ਪੰਜ ਪਦੇ, 2 ਸੋਹਿਲੇ, 3 ਸਲੋਕ; | 13 |
| ਤੁਖਾਰੀ | – 4 ਛੰਦ; | 4 |
| ਕੇਦਾਰਾ | – 1 ਦੁਪਦਾ, 1 ਚਉਪਦਾ; | 2 |
| ਭੈਰਵ | – 7 ਚਉਪਦੇ; | 7 |
| ਬਸੰਤ | – 7 ਚਉਪਦੇ, 1 ਅਸ਼ਟਪਦੀ; | 8 |
| ਸਾਰੰਗ | –1 ਦੁਪਦਾ, 4 ਚਉਪਦੇ, 2 ਪੰਜ ਪਦੇ, 6 ਦੁਪਦੇ ਪੜਤਾਲ, 1 ਵਾਰ, (6 ਸਲੋਕ, 35 ਪਉੜੀਆਂ); | 54 |
| ਮਲ੍ਹਾਰ | – 6 ਚਉਪਦੇ, 1 ਪੰਜ ਪਦਾ, 1 ਦੁਪਦਾ–ਪੜਤਾਲ, 1 ਚਉਪਦਾ ਪੜਤਾਲ; | 9 |
| ਕਾਨੜਾ | – 6 ਚਉਪਦੇ, 6 ਦੁਪਦੇ ਪੜਤਾਲ 6 ਅਸ਼ਟਪਦੀਆਂ, 1 ਵਾਰ (30 ਸਲੋਕ, 15 ਪਉੜੀਆਂ); | 63 |
| ਕਲਿਆਣ | – 1 ਦੁਪਦੇ ਛੰਦ, 6 ਚਉਪਦੇ, 6 ਅਸ਼ਟਪਦੀਆਂ | 13 |
| ਪ੍ਰਭਾਤੀ | – 6 ਚਉਪਦੇ, 1 ਦੁਪਦੇ–ਪੜਤਾਲ; | 7 |
| ਫੁਟਕਲ ਸਲੋਕ | – 30 ਵਾਰਾਂ ਤੇ ਵਧੀਕ ਸਲੋਕ, ਫਰੀਦ ਦੇ ਸਲੋਕਾਂ ਨਾਲ ਇੱਕ ਸਲੋਕ; | 31 |

ਇਨ੍ਹਾਂ ਰਾਗਾਂ ਦੀ ਵੰਨਗੀ ਤੇ ਕਾਵਿ ਰੂਪੀ ਹੈਰਾਨ ਕਰਨ ਵਾਲੇ ਹਨ। ਬਾਣੀ ਵਿਚ ਕੁਲ 29 ਦੁਪਦੇ ਹਨ। 179 ਚਉਪਦੇ, 13 ਪੰਜ ਪਦੇ, 2 ਛੇ ਪਦੇ, 14 ਦੁਪਦੇ ਪੜਤਾਲ, 1 ਚਉਪਦੇ ਪੜਤਾਲ, 2 ਕਾਫੀ-ਚਉਪਦੇ, 30 ਅਸ਼ਟਪਦੀਆਂ, 38 ਛੰਦ, 136 ਸਲੋਕ, 183 ਪਉੜੀਆਂ ਅਤੇ ਵਿਸ਼ੇਸ਼ ਰੂਪ ਵਿਚ ਰਚੇ ਦੋ ਸੋਹਿਲੇ ਇਕ ਪਹਿਰੇ, 1 ਵਣਜਾਰਾ, 2 ਕਰਹਲੇ ਤੇ 2 ਘੋੜੀਆਂ ਸ਼ਾਮਲ ਹਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੁਲ 22 ਵਾਰਾਂ ਵਿਚੋਂ 8 ਵਾਰਾਂ ਗੁਰੂ ਰਾਮਦਾਸ ਜੀ ਦੀਆਂ ਰਚੀਆਂ ਹੋਈਆਂ ਹਨ।

ਭਾਵੇਂ ਬਾਣੀ ਦੇ ਸ਼ਬਦਾਂ ਦਾ ਸਵਿਸਥਾਰ ਮਈ ਅਧਿਐਨ ਅਗਲੇ ਕਾਂਡਾਂ ਵਿਚ ਕੀਤਾ ਜਾਏਗਾ ਪਰ ਫਿਰ ਵੀ ਗੁਰੂ ਸਾਹਿਬਾਨ ਦੀ ਬਾਣੀ ਦੇ ਵਿਸ਼ੇ-ਵਸਤੂਆਂ ਬਾਰੇ ਕੁਝ ਸ਼ਬਦ ਕਹਿਣੇ ਜ਼ਰੂਰੀ ਹਨ। ਇਨ੍ਹਾਂ ਵਿਸ਼ੇ ਵਸਤੂਆਂ ਵਿਚ ਆਮ ਤੌਰ ਤੇ ਸਿੱਖ ਧਰਮ ਦੇ ਅਸੂਲਾਂ ਵਿਸ਼ਵਾਸ਼ਾਂ ਅਤੇ ਅਮਲਾਂ ਦਾ ਵਰਣਨ ਹੈ ਅਤੇ ਇਨ੍ਹਾਂ ਵਿਚ ਸਦੀਆਂ ਤੋਂ ਚਲੇ ਆ ਰਹੇ ਭਾਰਤੀ ਧਾਰਮਕ ਵਿਚਾਰ ਦੇ ਪ੍ਰਸਿਧ ਸੰਕਲਪਾਂ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਇਨ੍ਹਾਂ ਵਿਚਾਰਾਂ ਤੋਂ ਇਲਾਵਾ ਅਸੀਂ ਗੁਰੂ ਰਾਮਦਾਸ ਦੇ ਸ਼ਬਦਾਂ ਵਿਚ ਗੁਰੂ ਪ੍ਰਤੀ ਪਿਆਰ ਤੇ ਭਗਤੀ, ਉਨ੍ਹਾਂ ਦੀ ਗੁਰੂ ਅਮਰਦਾਸ ਲਈ ਤਾਂਘ, ਉਨ੍ਹਾਂ ਦੇ ਪਰਿਵਾਰਕ

ਜੀਵਨ ਦੀ ਪ੍ਰਸ਼ੰਸਾ, ਅਧਿਆਤਮਕ ਜਗਿਆਸਾ ਲਈ ਮਨੁੱਖੀ ਸਰੀਰ ਦੀ ਵਿਸ਼ੇਸ਼ਤਾ, ਸਮਕਾਲੀ ਘਟਨਾਵਾਂ ਦੇ ਹਵਾਲੇ ਅਤੇ ਗੁਰੂ ਘਰ ਦੇ ਦੋਖੀਆਂ ਤੇ ਸੰਕਟਾਂ ਬਾਰੇ ਵਰਨਣ ਮਿਲਦਾ ਹੈ। ਗੁਰੂ ਰਾਮਦਾਸ ਨੇ ਸਿੱਖ ਧਰਮ ਦਰਸ਼ਨ ਨੂੰ ਬੜੀ ਦ੍ਰਿੜ੍ਹਤਾ ਨਾਲ ਉਜਾਗਰ ਕੀਤਾ ਹੈ। ਏਥੋਂ ਤਾਈਂ ਕਿ ਟਰੰਪ ਵੀ, ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਬਾਰੇ ਠੀਕ ਵਿਚਾਰ ਨਹੀਂ ਰੱਖਦਾ, ਇਹ ਮਹਿਸੂਸ ਕਰਦਾ ਹੈ ਕਿ ਗੁਰੂ ਰਾਮਦਾਸ ਦੀ ਬਾਣੀ ਗ੍ਰੰਥ ਸਾਹਿਬ ਦੀ ਬਾਕੀ ਬਾਣੀ ਨਾਲੋਂ ਵਧੇਰੇ ਚੰਗੀ ਤਰ੍ਹਾਂ ਰਚੀ ਹੋਈ ਹੈ।

ਚੌਥੇ ਗੁਰੂ ਦੀ ਰਚਿਤ ਬਾਣੀ ਦੀ ਕੁਲ ਗਿਣਤੀ ਬਾਰੇ ਕੁਝ ਲੇਖਕਾਂ ਵਿਚ ਮਤਭੇਦ ਹਨ। ਤਰਲੋਚਨ ਸਿੰਘ[1] ਦੇ ਅਨੁਸਾਰ ਕੁਲ 679 ਸ਼ਬਦ ਹਨ ਅਤੇ ਸੁਰਿੰਦਰ ਸਿੰਘ ਕੋਹਲੀ[2] ਵੀ ਏਨੇ ਹੀ ਦਸਦਾ ਹੈ। ਤਾਰਨ ਸਿੰਘ ਦੀ ਗਿਣਤੀ[3] 636 ਹੈ ਜਦਕਿ ਕਾਹਨ ਸਿੰਘ ਦੀ[4] 638, ਨਿਰਵੈਰ ਸਿੰਘ[5] ਵਲੋਂ ਦਸੀ ਹੋਈ 635 ਦੀ ਗਿਣਤੀ ਠੀਕ ਹੈ, ਜਦ ਕਿ ਸਾਹਿਬ ਸਿੰਘ[6] ਦੀ ਗਿਣਤੀ ਜੋ 633 ਹੈ ਗਲਤ ਹੈ। ਸ਼ੁਰੂ ਵਿਚ ਰਾਗਾਂ ਵਿਚ ਵਿਸਥਾਰ ਨਾਲ ਗਿਣਤੀ ਦਸੀ ਗਈ ਹੈ ਜੋ 635 ਬਣਦੀ ਹੈ ਉਹ ਠੀਕ ਹੈ।

ਇਹ ਸਿਧਾਂਤ ਮੰਨਣਾ ਮੁਸ਼ਕਲ ਹੋਵੇਗਾ ਕਿ ਸਾਰੀ ਬਾਣੀ ਉਦੋਂ ਹੀ ਰਚੀ ਗਈ ਜਦੋਂ ਕਿ ਭਾਈ ਰਾਮਦਾਸ ਜੀ ਗੁਰੂ ਬਣ ਚੁੱਕੇ ਸਨ ਅਰਥਾਤ ਉਨ੍ਹਾਂ ਦੇ ਗੁਰੂ ਬਨਣ ਤੋਂ ਬਾਅਦ ਰਚੀ ਗਈ ਹੋਵੇ। ਉਨ੍ਹਾਂ ਦੀ ਕੁਝ ਬਾਣੀ ਦੀ ਰਚਨਾ ਉਨ੍ਹਾਂ ਦੇ ਗੁਰੂ ਬਣਨ ਤੋਂ ਪਹਿਲਾਂ ਦੀ ਹੈ ਅਤੇ ਉਹ ਸ਼ਬਦ ਬਾਣੀ ਵਜੋਂ ਪ੍ਰਵਾਣਤ ਕੀਤੇ ਗਏ ਹਨ। ਮਿਸਾਲ ਦੇ ਤੌਰ ਤੇ ਉਨ੍ਹਾਂ ਦੇ 1553[7] ਵਿਚ ਹੋਏ ਵਿਆਹ ਸਮੇਂ ਉਨ੍ਹਾਂ ਦੀ ਰਚੀ ਹੋਈ ਬਾਣੀ ਉਚਾਰੀ ਗਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਜਿਹੀ ਬਾਣੀ ਗੁਰੂ ਅਰਜਨ ਦੇਵ ਵਲੋਂ ਆਦਿ ਗ੍ਰੰਥ ਵਿਚ 1604 ਵਿਚ ਸ਼ਾਮਿਲ ਕੀਤੀ ਗਈ ਸੀ। ਗੁਰੂ ਅਰਜਨ ਦੇ ਸ਼ਬਦ ਦੀਆਂ ਪਹਿਲੀਆਂ ਤਿੰਨ ਕਾਵਿ-ਸਤਰਾਂ ਦੀ ਮਿਸਾਲ ਸਾਡੇ ਕੋਲ ਹੈ ਜਿਹੜੀਆਂ ਇਸ ਤਰਾਂ ਸ਼ੁਰੂ ਹੁੰਦੀਆ ਹਨ :

ਮੇਰਾ ਮਨ ਲੋਚੈ ਗੁਰ ਦਰਸ਼ਨ ਤਾਈ[8] ਜਿਹੜੀਆਂ ਕਿ ਉਨ੍ਹਾਂ ਨੇ ਗੁਰੂ ਬਣਨ ਤੋਂ ਪਹਿਲਾਂ ਲਾਹੋਰੋਂ ਚਿੱਠੀ ਦੇ ਰੂਪ ਵਿਚ ਲਿਖੀਆਂ ਸਨ, ਜਦ ਕਿ ਆਖਰੀ ਤੇ ਚੌਥੀ ਪਉੜੀ ਉਨ੍ਹਾਂ ਨੇ 1581 ਵਿਚ ਗੁਰੂ ਬਣਨ ਵੇਲੇ ਰਚੀ ਸੀ। ਏਸੇ ਤਰ੍ਹਾਂ ਦੀ ਭਾਈ ਰਾਮਦਾਸ ਵਲੋਂ ਗੁਰੂ ਅਮਰਦਾਸ ਦੀ ਤੀਰਥ ਯਾਤਰਾ[9] ਬਾਰੇ ਪਉੜੀਆਂ ਉਨ੍ਹਾਂ ਦੇ ਚੌਥੇ ਗੁਰੂ ਬਣਨ ਤੋਂ ਪਹਿਲਾਂ ਲਿਖੀਆਂ ਗਈਆਂ ਸਨ। ਪਰ ਅਜਿਹੀਆਂ ਰਚਨਾਵਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ।[10] ਉਨ੍ਹਾਂ ਕੁਝ ਕੁ ਪਉੜੀਆਂ ਤੋਂ ਸਿਵਾ ਬਾਕੀ ਸਾਰੇ ਸ਼ਬਦ ਗੁਰੂ ਵਲੋਂ ਆਪਣੀ ਗੁਰਿਆਈ ਦੇ ਸਤਾਂ ਸਾਲਾਂ ਦੌਰਾਨ ਰਚੇ ਗਏ ਸਨ।

ਗੁਰੂ ਰਾਮਦਾਸ ਨੇ 30 ਰਾਗਾਂ ਵਿਚ ਬਾਣੀ ਰਚੀ ਹੈ ਜਦ ਕਿ ਗੁਰੂ ਨਾਨਕ ਨੇ 19 ਰਾਗ ਹੀ ਵਰਤੇ ਹਨ। ਉਨ੍ਹਾਂ ਵਲੋਂ ਵਰਤੇ ਗਏ ਨਵੇਂ 11 ਰਾਗ ਇਸ ਪ੍ਰਕਾਰ ਹਨ: ਦੇਵ ਗੰਧਾਰੀ, ਬਿਹਾਗੜਾ, ਜੈਤਸਰੀ ਟੋਡੀ, ਬੈਰਾੜੀ, ਗੌਂਡ ਨੱਟ-ਨਾਰਾਇਣ, ਮਾਲੀ ਗਾਉੜਾ, ਕੇਦਾਰਾ, ਕਾਨੜਾ ਅਤੇ ਕਲਿਆਣ। ਇਸ ਤੋਂ ਇਲਾਵਾ ਉਨ੍ਹਾਂ ਨੇ ਲੋਕ ਸੰਗੀਤ ਨੂੰ ਬਹੁਤ ਵਰਤਿਆ ਹੈ। ਉਨ੍ਹਾਂ ਦੀਆਂ ਵਾਰਾਂ ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠ,

ਬਿਲਾਵਲ, ਸਾਰੰਗ ਅਤੇ ਕਾਨੜਾ ਰਾਗਾਂ ਵਿਚ ਹਨ। ਉਨ੍ਹਾਂ ਨੇ ਪਹਿਰੇ ਅਤੇ ਵਣਜਾਰਾ ਦੇ ਸ਼ਬਦਾਂ ਦੀ ਰਚਨਾ ਵਿਚ ਸਿਰੀ ਰਾਗ ਵਿਚ ਲੋਕ ਸੰਗੀਤ ਦੀ ਵਰਤੋਂ ਕੀਤੀ ਹੈ। ਇਸ ਸੰਗੀਤ ਵਿਚ ਗਉੜੀ ਰਾਗ ਵਿਚ ਕਰਹਲੇ ਵਿਚ ਦੋ ਸ਼ਬਦ, ਘੋੜੀਆਂ ਦੇ ਵਡਹੰਸ ਰਾਗ ਵਿਚ ਦੋ ਸ਼ਬਦ ਅਤੇ ਸੋਹਿਲੇ ਦੇ ਮਾਰੂ ਰਾਗ ਵਿਚ ਦੋ ਸ਼ਬਦ ਹਨ। ਤਿੰਨਾਂ ਵਾਰਾਂ ਦੀਆਂ ਧੁਨੀਆਂ ਬਾਰੇ ਵੀ ਦਸਿਆ ਗਿਆ ਹੈ। ਇਹ ਹਨ : ਵਡਹੰਸ ਕੀ ਵਾਰ—ਲੱਲਾ ਬਹਿਲੀਮਾ ਕੀ ਧੁਨੀ[11], ਜੋ ਲੱਲਾ ਬਹਿਲੀਮਾ ਦੇ ਗੀਤ ਦੀ ਧੁਨੀ ਤੇ ਗਾਈ ਜਾਣੀ ਹੈ, ਸਾਰੰਗ ਕੀ ਵਾਰ ਰਾਏ ਮਹਿਮੇ ਹਸਨੇ ਕੀ ਧੁਨੀ[12] ਜੋ ਮਹਿਮੇ ਤੇ ਹਸਨੇ ਦੇ ਗੀਤ ਦੀ ਧੁਨੀ ਤੇ ਗਾਈ ਜਾਣੀ ਹੈ, ਕਾਨੜੇ ਕੀ ਵਾਰ—ਮੂਸਾ ਕੀ ਵਾਰ ਕੀ ਧੁਨੀ[13], ਜੋ ਮੂਸਾ ਦੇ ਗੀਤ ਦੀ ਧੁਨੀ ਤੇ ਗਾਈ ਜਾਣੀ ਹੈ।

***ਫੁਟਕਲ ਸਲੋਕ :***

ਸਲੋਕ, ਵਾਰਾਂ ਤੇ ਵਧੀਕ ਮਹਲਾ ੪

ਇਨ੍ਹਾਂ ਸਲੋਕਾਂ ਵਿਚ ਗੁਰੂ ਰਾਮਦਾਸ ਨੇ ਗੁਰੂ ਦੀ ਮਹਿਮਾ ਕਹੀ ਹੈ ਅਤੇ ਇਹ ਵੀ ਦਸਿਆ ਹੈ ਉਸ ਦੀ ਕਿਵੇਂ ਸੇਵਾ ਕੀਤੀ ਜਾ ਸਕਦੀ ਹੈ। ਆਪ ਫਰਮਾਉਂਦੇ ਹਨ:

*ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥* [14]

ਜਿਹੜੇ ਵਿਲਖਣਤਾ ਅਤੇ ਲਿਵ ਲਾਉਣ ਦੀ ਸ਼ਕਤੀ ਰੱਖਦੇ ਹਨ ਉਹ ਹੀ ਗੁਰੂ ਦੀ ਸੇਵਾ ਕਰ ਸਕਦੇ ਹਨ :

*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥*
*ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥*
*ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥*
*ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥*
*ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ॥* [15]

ਇੱਕ ਭਗਤ ਲਈ ਅਧਿਆਤਮਕ ਤੌਰ ਤੇ ਸੰਪੂਰਨ ਬਣਨ ਵਾਸਤੇ ਗੁਰੂ ਪ੍ਰਤੀ ਮੁਕੰਮਲ ਤਾਬਿਆਦਾਰੀ ਅਤੇ ਪ੍ਰਮਾਤਮਾ ਦੀ ਰਜ਼ਾ ਵਿਚ ਆਪਣੇ ਆਪ ਨੂੰ ਸਮਰਪਨ ਕਰ ਦੇਣਾ ਮੁੱਢਲੀਆਂ ਸ਼ਰਤਾਂ ਹਨ। ਗੁਰੂ ਰਾਮਦਾਸ ਫਰਮਾਉਂਦੇ ਹਨ :

*ਹੁਕਮੁ ਵਰਤੁ ਨੇਮੁ ਸੁਚ ਸਜਮੁ ਮਨ ਚਿੰਦਿਆ ਫਲੁ ਪਾਏ॥*
*ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ॥*
*ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ॥* [16]

ਗੁਰੂ ਦੇ ਸ਼ਬਦਾਂ ਦਾ ਸ਼ਾਸਤਰੀ ਸੰਗੀਤ ਵਿਚ ਗਾਇਨ ਕਰਨਾ ਬਹੁਤ ਚੰਗੀ ਗੱਲ ਹੈ, ਪਰੰਤੂ ਜਿਹੜੀ ਚੀਜ਼ ਜ਼ਰੂਰੀ ਹੈ ਉਹ ਹੈ ਪ੍ਰਮਾਤਮਾ ਪ੍ਰਤੀ ਭਗਤੀ ਅਤੇ ਗਿਆਨ। ਆਪ ਦਸਦੇ ਹਨ :

*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥*
*ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥*
*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥*
*ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥*
*ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ॥* [17]

ਗੁਰੂ ਜੀ ਦੀ ਬਾਣੀ ਦੇ ਸਾਹਿਤਕ, ਸੁਹਜਾਤਮਕ ਅਤੇ ਹੋਰਨਾਂ ਗੁਣਾਂ ਬਾਰੇ ਅਗਲੇ ਕਾਂਡ ਵਿਚ ਦਸਿਆ ਜਾਵੇਗਾ।

## ਹਵਾਲੇ

1. ਸੈਕਰਡ ਰਾਈਟਿੰਗਜ਼ ਆਫ ਦੀ ਸਿੱਖਜ਼, ਪੰ. 141, ਯੂਨੈੱਸੋ, 1960
2. ਐਸ. ਐਸ. ਕੋਹਲੀ, ਆਦਿ ਗਰੰਥ ਦਾ ਆਲੋਚਨਾਤਮਕ ਅਧਿਆਨ, ਪੰਨਾਂ 6 ਦਿੱਲੀ, 1960.
3. ਤਾਰਨ ਸਿੰਘ ਸ੍ਰੀ ਗੁਰੂ ਗ੍ਰੰਥ ਦਾ ਸਾਹਿਤਕ ਇਤਿਹਾਸ, ਪੰਨਾ 362
4. ਕਾਹਨ ਸਿੰਘ ਮਹਾਨ ਕੋਸ਼, ਪੰਨਾ 327
5. ਗੁਰਦੁਆਰਾ ਗਜ਼ਟ ਅੰਮ੍ਰਿਤਸਰ, ਅਕਤੂਬਰ 1977 ਪੰਨਾ 131
6. ਸਾਹਿਬ ਸਿੰਘ : ਜੀਵਨ ਬਿਰਤਾਂਤ ਗੁਰੂ ਰਾਮਦਾਸ ਜੀ, ਪੰਨਾ 34
7. ਆਦਿ ਗਰੰਥ ਪੰਨਾ 79 ਅਤੇ 775
8. ਆਦਿ ਗ੍ਰੰਥ ਪੰਨਾ 585
9. ਉਹੀ, ਪੰਨਾ 1116
10. ਮੈਕਾਲਿਫ, ਦੀ ਸਿੱਖ ਰਿਲੀਜਨ, II, ਪੰ. 316
11. ਉਹੀ, ਪੰਨਾ 1312
12. ਉਹੀ, ਪੰਨਾ 1237
13. ਉਹੀ, ਪੰਨਾ 1312
14. ਉਹੀ, ਪੰਨਾ 1421
15. ਉਹੀ, ਪੰਨਾ 1422
16. ਉਹੀ, ਪੰਨਾ 1423
17. ਉਹੀ, ਪੰਨਾ 1423

ਕਾਂਡ – 4

# ਗੁਰੂ ਜੀ ਦੀ ਬਾਣੀ ਅਤੇ ਸੰਗੀਤ ਦਾ ਅਧਿਅਨ

ਕਿਸੇ ਵਿਸ਼ੇਸ਼ ਮੰਤਵ ਲਈ, ਗੁਰੂ ਰਾਮਦਾਸ ਦੇ ਭਗਤੀ ਕਾਵਿ ਅਤੇ ਪਵਿੱਤਰ ਸੰਗੀਤ ਦਾ ਨਵੇਕਲੇ ਢੰਗ ਨਾਲ ਤੇ ਬਾਹਰਮੁਖੀ ਰੂਪ ਵਿਚ ਅਧਿਅਨ ਕਰਨਾ ਮੁਸ਼ਕਲ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸੱਚ ਨੂੰ ਪ੍ਰਗਟਾਉਣ ਵਾਲੀ 'ਕਵਿਤਾ ਲਈ ਅਲੋਚਨਾਤਮਕ ਨਿਰਣੇ ਦਾ ਰਵਾਇਤੀ ਮਾਪਦੰਡ ਲਾਗੂ ਨਹੀਂ ਕੀਤਾ ਜਾ ਸਕਦਾ। ਦੂਜਾ, ਜਿਹੜਾ ਵੀ ਸੰਤਾਂ ਤੇ ਮਹਾਂਪੁਰਖਾਂ ਦੇ ਪਵਿੱਤਰ ਦੀ ਥਾਹ ਪਾਉਣਾ ਚਾਹੁੰਦਾ ਹੈ, ਉਸ ਨੂੰ ਆਪ ਉਨੀ ਉਚੇਰੀ ਅਵੱਸਥਾ ਵਿਚ ਪੁਜਿਆ ਹੋਇਆ ਹੋਣਾ ਚਾਹੀਦਾ ਹੈ ਤਾਂ ਜੋ ਆਪ ਉਹ ਅਜਿਹੇ ਪਹੁੰਚੇ ਹੋਏ ਮਹਾਂਪੁਰਖਾਂ ਦੇ ਤਜਰਬਿਆਂ ਨਾਲ ਸਾਂਝ ਮਹਿਸੂਸ ਕਰ ਸਕੇ। ਇਲਾਹੀ ਬਾਣੀ – ਜੋ ਕਿ ਪ੍ਰਮਾਤਮਾ ਵਲੋਂ ਕਿਸੇ ਅਨੁਭਤੀ ਪੀਰ ਨੂੰ ਕਹੇ ਗਏ ਸ਼ਬਦ ਹੁੰਦੇ ਹਨ– ਸਭ ਤੋਂ ਚੰਗੀ ਤਰ੍ਹਾਂ ਅੰਦਰਲੇ ਅਨੁਭਵ ਨਾਲ ਹੀ ਸਮਝੀ ਜਾ ਸਕਦੀ ਹੈ। ਵਾਹਿਗੁਰੂ ਨਾਲ ਇਕ ਸੁਰ ਹੋਇਆਂ ਹੀ ਅਜਿਹੀ ਅਵੱਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ। ਏਸੇ ਕਰਕੇ ਹੀ ਤਾਂ ਗੁਰੂ ਜੀ ਫਰਮਾਉਂਦੇ ਹਨ :

*ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥*[1]

ਗੁਰੂ ਰਾਮਦਾਸ ਦੇ ਸ਼ਬਦ ਜਾਂ ਉਹਨਾਂ ਦੀ ਬਾਣੀ ਦੂਜੇ ਗੁਰੂ ਸਾਹਿਬਾਨ ਦੀ ਬਾਣੀ ਵਾਂਗ, ਇਨਸਾਨ ਦੀ ਅਧਿਆਤਮਕ ਸਥਿਤੀ ਅਤੇ ਉਸ ਦੇ ਵਿਕਾਸ ਦਾ ਵਰਨਣ ਹੀ ਨਹੀਂ ਕਰਦੀ, ਸਗੋਂ ਉਸ ਦੀਆਂ ਨਿਤਾ–ਪ੍ਰਤੀ ਦੀਆਂ ਸੱਮਸਿਆਵਾਂ ਦਾ ਵੀ ਜ਼ਿਕਰ ਕਰਦੀ ਹੈ। ਗੁਰੂ ਜੀ ਦੀ ਬਾਣੀ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਭਾਵੇਂ ਇਹ ਸ਼ਬਦ ਜੀਵਨ ਤੇ ਮ੍ਰਿਤੂ ਦੀਆਂ ਬੁਨਿਆਦੀ ਸੱਮਸਿਆਵਾਂ, ਇਨਸਾਨ ਦੀਆਂ ਸਰਬ-ਵਿਆਪਕ ਭਾਵਨਾਵਾਂ ਅਤੇ ਕਮਜ਼ੋਰੀਆਂ ਦਾ ਵੀ ਸਮਾਧਾਨ ਕਰਦੇ ਹਨ, ਫਿਰ ਵੀ ਇਹਨਾਂ ਵਿਚ ਉਸ ਯੁੱਗ ਅਤੇ ਉਸ ਸਮੇਂ ਦੀਆਂ ਇਤਿਹਾਸਕ ਘਟਨਾਵਾਂ ਦੀਆਂ ਵੰਗਾਰਾਂ ਦਾ ਵੀ ਜ਼ਿਕਰ ਹੈ, ਜੋ ਜੀਵਨ ਵਿਚ ਵਾਪਰਦੀਆਂ ਰਹਿੰਦੀਆਂ ਸਨ। ਗੁਰੂ ਰਾਮਦਾਸ ਦੀ ਬਾਣੀ ਸਾਨੂੰ ਨਾ ਕੇਵਲ ਪਰਮਾਤਮਾ ਅਤੇ ਉਸ ਦੀ ਸ੍ਰਿਸ਼ਟੀ ਤੋਂ ਹੀ ਜਾਣੂ ਕਰਾਉਂਦੀ ਹੈ, ਤੇ ਕੁਦਰਤ ਦੇ ਕਾਨੂੰਨਾਂ ਅਤੇ ਉਸ ਦੀ ਸਿਰਜਨਾ ਦੇ ਪਸਾਰ ਦੇ ਰਹੱਸ ਨੂੰ ਹੀ ਖੋਲ੍ਹਦੀ ਹੈ। ਸਗੋਂ ਉਸ ਵੇਲੇ ਦੇ ਸਮਾਜ ਦੀਆਂ ਕਮਜ਼ੋਰੀਆਂ, ਰਾਜਸੀ ਅਧੋਗਤੀ ਅਤੇ ਭ੍ਰਿਸ਼ਟ ਸ਼ਾਸਨ ਪ੍ਰਬੰਧ, ਚਾਲਬਾਜ਼ ਤੇ ਦੰਭੀ ਪ੍ਰੋਹਤ ਸ਼ਰੇਣੀ ਅਤੇ ਲਾਚਾਰ ਜਨਤਾ ਉਪਰੋਂ ਵੀ ਪਰਦਾ ਚੁਕਦੀ ਹੈ। ਏਥੋਂ ਤਾਈਂ ਕਿ ਕਥਨੀ ਤੇ ਕਰਨੀ ਵਿਚ ਸਮਕਾਲੀ ਲੋਕਾਂ ਦੇ ਜੀਵਨ ਵਿਚ ਡੂੰਘੇ ਅੰਤਰ ਦੇ ਬਾਵਜੂਦ ਇਸ ਬਾਣੀ ਰਾਹੀਂ ਉਸ ਸਮੇਂ ਵਿਚ ਵਿਚਰਦੇ ਮਨੁੱਖ ਦੀਆਂ ਹਾਲਤਾਂ

ਅਤੇ ਇਨਸਾਨੀ ਜ਼ਿੰਦਗੀ ਦੇ ਅੰਤਮ ਮਨੋਰਥ ਉਪਰ ਵੀ ਚਾਨਣ ਪਾਇਆ ਗਿਆ ਹੈ। ਗੁਰੂ ਰਾਮਦਾਸ ਦੀ ਬਾਣੀ ਦਾ ਵਿਸ਼ਾ ਵਸਤੂ ਪਰਮਾਤਮਾ, ਸੱਚਾਈ, ਸਬਰ ਸ਼ੁਕਰ, ਹਉਮੈ, ਮਾਇਆ, ਬਦੀ ਤੇ ਨੇਕੀ ਦੀਆਂ ਤਾਕਤਾਂ ਵਿਚਕਾਰ ਚਲ ਰਹੇ ਅਨੰਤ ਸੰਘਰਸ਼, ਇਸ਼ਨਾਨ ਤੀਰਥ ਯਾਤ੍ਰਾ ਦੀਆਂ ਰਹੁ ਰੀਤੀਆਂ ਅਤੇ ਯੋਗ ਕਿਰਿਆਵਾਂ ਨੂੰ ਆਪਣੇ ਘੇਰੇ ਵਿਚ ਲੈ ਲੈਂਦਾ ਹੈ। ਅਸਲ ਵਿਚ ਉਹਨਾਂ ਦੀ ਬਾਣੀ ਮਨੁੱਖ ਦੇ ਭੌਤਕ, ਮਾਨਸਕ ਅਤੇ ਅਧਿਆਤਮਕ ਵਿਕਾਸ ਦੇ ਸਰਬ ਪੱਖੀ ਗੁਣਾਂ ਦਾ ਵਰਣਨ ਕਰਦੀ ਹੈ। ਇਸ ਲਈ ਉਹਨਾਂ ਦੀ ਬਾਣੀ ਦਾ ਇਲਹਾਮੀ ਕਵਿਤਾ, ਸਿੱਖੀ ਸੇਵਕੀ ਦੀ ਕਵਿਤਾ ਅਤੇ ਕੁਦਰਤ ਦੀ ਕਵਿਤਾ ਵਰਗੀਆਂ ਸ਼੍ਰੇਣੀਆਂ ਹੇਠ ਵੰਡ ਕੇ ਅਧਿਅਨ ਕਰਨਾ ਚਾਹੀਦਾ ਹੈ, ਭਾਵੇਂ ਕਿ ਇਕ ਕਿਸਮ ਦੀ ਕਵਿਤਾ ਦਾ ਝਲਕਾਰਾ ਦੂਜੀਆਂ ਦੋਹਾਂ ਕਿਸਮਾਂ ਵਿਚ ਵੀ ਪੈ ਸਕਦਾ ਹੈ।

### *ਇਲਹਾਮੀ ਕਵਿਤਾ*

ਸਾਨੂੰ ਇਹ ਤਾਂ ਪਤਾ ਹੀ ਹੈ ਕਿ ਸਿੱਖ ਗੁਰੂ ਸਾਹਿਬਾਨ ਕੋਲ ਇਕ ਦੈਵੀ ਮਿਸ਼ਨ ਸੀ ਅਤੇ ਉਹਨਾਂ ਨੇ ਆਪਣੇ ਇਸ ਮਿਸ਼ਨ ਦੀ ਪੂਰਤੀ ਲਈ ਆਪਣੇ ਆਪ ਨੂੰ ਢਾਡੀ ਵੀ ਕਿਹਾ ਹੈ ਜਿਨ੍ਹਾਂ ਦਾ ਕੰਮ ਲੋਕਾਂ ਨੂੰ ਸੱਚਾ ਤੇ ਸੁੱਚਾ ਜੀਵਨ ਬਿਤਾਉਣ ਲਈ ਅਗਵਾਈ ਦੇਣਾ ਹੁੰਦਾ ਹੈ। ਗੁਰੂ ਰਾਮਦਾਸ ਜੀ ਨੇ ਵੀ ਆਪਣੇ ਆਪ ਨੂੰ ਇਕ ਢਾਡੀ ਹੀ ਕਿਹਾ ਹੈ, ਜਿਸ ਨੂੰ ਹੁਕਮ ਹੋਇਆ ਹੈ ਕਿ ਉਹ ਸੰਸਾਰ ਨੂੰ ਪਰਮਾਤਮਾ ਦਾ ਸੰਦੇਸ਼ ਪਹੁੰਚਾਵੇ। ਆਪ ਫਰਮਾਉਂਦੇ ਹਨ :

*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥*
*ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥*
*ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥*
*ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥*
*ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥* [2]

ਪ੍ਰੋ: ਪੂਰਨ ਸਿੰਘ ਨੇ ਇਸ ਪ੍ਰਕਾਰ ਦੀ ਕਵਿਤਾ (ਬਾਣੀ) ਨੂੰ 'ਯੁੱਗਾਂ ਦੀ ਸਮਾਧੀ' ਦਾ ਨਾਂ ਦਿੱਤਾ ਹੈ। ਕਵੀ ਦੇ ਮਗਰ ਜੋ ਅਗੰਮੀ ਜੋਤ ਲੁਕੀ ਹੋਈ ਹੈ, ਉਹ ਸਾਨੂੰ ਜੀਵਨ ਦਾਨ ਦੇਂਦੀ ਹੈ।[੪] ਫਿਰ ਵੀ, ਇਸ ਪ੍ਰਕਾਰ ਦੀ ਦੈਵੀ ਕਵਿਤਾ ਦੀ ਬਖਸ਼ਿਸ਼ ਉਹਨਾਂ ਨੂੰ ਗੁਰੂ ਅਮਰਦਾਸ ਦੀ ਸ਼ਰਧਾ ਨਾਲ ਕੀਤੀ ਸੇਵਾ ਰਾਹੀਂ ਪ੍ਰਾਪਤ ਹੋਈ ਹੈ। ਬਾਈ ਸਾਲਾਂ ਤਕ, ਗੁਰੂ ਰਾਮਦਾਸ ਜੀ ਨੂੰ ਤੀਜੇ ਗੁਰੂ ਵਲੋਂ ਸਿਖਲਾਈ ਦੇ ਕੇ ਅਧਿਆਤਮਕ ਅਤੇ ਸੰਸਾਰਕ ਫਰਜ਼ਾਂ ਨੂੰ ਨਿਭਾਣ ਵਿਚ ਅਗਵਾਈ ਦਿੱਤੀ ਜਾਂਦੀ ਰਹੀ। ਆਪ ਨੇ ਗੋਇੰਦਵਾਲ ਵਿਚ ਬਾਉਲੀ ਸਾਹਿਬ ਦੀ ਉਸਾਰੀ ਵਿਚ ਬਹੁਤ ਸਖਤ ਮਿਹਨਤ ਕੀਤੀ, ਉਹ ਆਪਣੇ ਸਹੁਰਾ ਸਾਹਿਬ (ਗੁਰੂ ਅਮਰਦਾਸ) ਨੂੰ ਆਪਣਾ ਪਰਮੇਸ਼ਰ ਤੇ ਪੀਰ ਮੁਰਸ਼ਦ ਸਮਝਦੇ ਸਨ। ਇਕ ਸ਼ਰਧਾਵਾਨ ਨਿਮਾਣੇ ਸਿੱਖ ਦੀ ਹੈਸੀਅਤ ਵਿਚ, ਉਹਨਾਂ ਆਪਣੇ ਗੁਰੂ ਲਈ ਤੜਪ ਤੇ ਪਿਆਰ ਦੀ ਬਾਣੀ ਰਚੀ। ਉਹਨਾਂ ਨੇ ਗੁਰੂ ਵਿਚ ਪਰਮਾਤਮਾ ਦਾ ਸਰੂਪ ਵੇਖਿਆ ਅਤੇ ਉਹਨਾਂ ਦੇ ਹਰ ਪਾਸੇ ਪਰਮਾਤਮਾ ਨੂੰ ਵਿਚਰਦਿਆਂ ਹੀ ਅਨੁਭਵ ਕੀਤਾ। ਆਪ ਲਿਖਦੇ ਹਨ :

*ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ*
*ਜਤ ਕਤ ਤਤ ਗੋਸਾਈ॥*[3]

## ਸਿੱਖੀ ਸੇਵਕੀ ਦੀ ਕਵਿਤਾ

ਆਪਣੇ ਗੁਰੂ ਪ੍ਰਤੀ ਸ਼ਰਧਾ ਤੇ ਨਿਸ਼ਚਾ ਹੀ ਸਿੱਖੀ ਸੇਵਕੀ ਦੀ ਕਵਿਤਾ (ਭਗਤੀ ਕਾਵਿ) ਦਾ ਬੁਨਿਆਦੀ ਵਿਸ਼ਾ ਵਸਤੂ ਹੈ। ਗੁਰੂ ਰਾਮਦਾਸ ਨੇ ਗੁਰੂ ਅਮਰਦਾਸ ਪ੍ਰਤੀ ਕਈ ਰੂਪਾਂ ਵਿਚ ਆਪਣੀ ਪੂਜਾ ਤੇ ਪਿਆਰ ਨੂੰ ਬਿਆਨਿਆ ਹੈ। ਉਹ ਇਕ ਬਾਲਕ ਸਮਾਨ ਹਨ ਅਤੇ ਉਹਨਾਂ ਦਾ ਗੁਰੂ ਇਕ ਪਿਤਾ ਦੇ ਸਮਾਨ ਹੈ ਜੁ ਆਪਣੇ ਬੱਚੇ ਦੀ ਪਾਲਣਾ-ਪੋਸਣਾ ਤੇ ਕਲਿਆਣ ਲਈ ਦੇਖ ਭਾਲ ਕਰਦਾ ਹੈ। ਆਪਣੇ ਇਕ ਸ਼ਬਦ ਵਿਚ, ਗੁਰੂ ਰਾਮਦਾਸ ਨੇ ਆਪਣੀਆਂ ਇਹਨਾਂ ਭਾਵਨਾਵਾਂ ਨੂੰ ਇੰਜ ਪ੍ਰਗਟ ਕੀਤਾ ਹੈ :

*ਮਾਤਾ ਪ੍ਰੀਤਿ ਕਰੇ ਪੁਤੁ ਖਾਇ॥*
*ਮੀਨੇ ਪ੍ਰੀਤਿ ਭਲੀ ਜਲਿ ਨਾਇ॥*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥*

..............................................

*ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ॥*
*ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥*
*ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥*[4]

ਪੂਰਨ ਸਿੰਘ ਨੇ ਇਸ ਪ੍ਰਕਾਰ ਦੀ ਕਵਿਤਾ (ਬਾਣੀ) ਦੇ ਪ੍ਰਭਾਵ ਨੂੰ ਇੰਜ ਬਿਆਨ ਕੀਤਾ ਹੈ :

"The music of disciple poetry kindles the light of love in empty shrines; its cadence is that of the temple-bells that waken the worshippers at dawn."[4A]

ਉਹਨਾਂ ਨੂੰ ਗੁਰੂ ਰਾਮਦਾਸ ਦੀ ਬਾਣੀ ਮੰਤਰ ਮੁਗਧ ਕਰਨ ਵਾਲੀ ਅਤੇ ਆਤਮਾ ਨੂੰ ਹਲੂਣ ਦੀ ਮਹਿਸੂਸ ਹੁੰਦੀ ਹੈ :

"The poetry of Ramdas flows like a stream of love whose cooling melody yearns for the Beloved and sings of the magic spell of His glance. It is put in the mouth of the bride of God who pines in her longing for one more glimpse of Him and still one more."[4B]

ਗੁਰੂ ਆਪਣੇ ਪਿਆਰੇ ਸਿੱਖਾਂ ਲਈ ਕੀ ਕਰਦਾ ਹੈ ? ਗੁਰੂ ਰਾਮਦਾਸ ਜੀ ਹੇਠ ਲਿਖੀਆਂ ਤੁੱਕਾਂ ਵਿਚ ਇਸ ਦਾ ਉਤਰ ਦੇਂਦੇ ਹਨ :

*ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ॥*
*ਹਰਿ ਲਧਾ ਰਤਨੁ ਪਦਾਰਥੋ ਫਿਰ ਬਹੁੜਿ ਨ ਚਲਿਆ॥*[5]

ਗੁਰੂ ਜੀ ਸੱਚ ਖੰਡ ਦਾ ਮਾਰਗ ਦਸਦੇ ਹਨ। ਉਹ ਆਪਣੇ ਸਿੱਖ ਨੂੰ ਸਹਿਜ

ਅਵਸਥਾ ਵਿਚ ਵਿਚਰਦਿਆਂ ਅਨੁਭਵ ਕਰਾਉਂਦੇ ਹਨ, ਜਿਥੇ ਸੁਖ ਤੇ ਦੁਖ, ਭੁਖ ਤੇ ਤ੍ਰਿਪਤੀ, ਮਾਨ ਤੇ ਅਪਮਾਨ ਇਕੋ ਤਰ੍ਹਾਂ ਹੀ ਪਰਮਾਤਮਾ ਦੀ ਬਖਸ਼ਿਸ਼ ਹੀ ਜਾਪਦੇ ਹਨ। ਪਰ ਇਹ ਅਵੱਸਥਾ ਤਾਂ ਸਾਧਨਾ ਜਾਂ ਕਮਾਈ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਜਿਸ ਦਾ ਭਾਵ ਹੈ ਨਿਸ਼ਕਾਮ ਸੇਵਾ, ਗਰੀਬੀ ਅਤੇ ਆਤਮ ਸਮਰਪਣ। ਅੱਜ ਸਾਡੇ ਵਿਚੋਂ ਬਹੁਤ ਸਾਰਿਆਂ ਦੀ ਸਮੱਸਿਆ ਤਾਂ ਇਹੀ ਹੈ ਕਿ ਅਸੀਂ ਸਿਰਫ ਗੁਰੂ ਦੇ ਉਪਦੇਸ਼ ਦਾ ਪਰਚਾਰ ਹੀ ਕਰਦੇ ਹਾਂ, ਪਰ ਉਹਨਾਂ ਉਪਦੇਸ਼ਾਂ ਮੁਤਾਬਿਕ ਆਪ ਆਪਣਾ ਜੀਵਨ ਨਹੀਂ ਜਿਊਂਦੇ। ਗੁਰੂ ਸਾਹਿਬਾਨ ਨੇ ਨਸ਼ਿਆਂ ਦੀ ਮਨਾਹੀ ਕੀਤੀ ਹੋਈ ਹੈ, ਪਰ ਅਸੀਂ ਨਾ ਸਿਰਫ ਇਹਨਾਂ ਦਾ ਆਪੂੰ ਹੀ ਸੇਵਨ ਕਰਦੇ ਹਾਂ ਸਗੋਂ ਆਪਣੇ ਮਹਿਮਾਨਾਂ ਤੇ ਮਿੱਤਰਾਂ ਨੂੰ ਵੀ ਸ਼ਰਾਬਾਂ ਪੇਸ਼ ਕਰਦੇ ਹਾਂ। ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਸਿਖਿਆ ਉਪਰ ਸਹੀ ਅਰਥਾਂ ਵਿਚ ਅਮਲ ਕੀਤਾ ਭਾਵੇਂ ਕਿ ਬਉਲੀ ਸਾਹਿਬ ਦੀ ਸੇਵਾ ਕਰਦਿਆਂ ਉਹਨਾਂ ਨੂੰ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਵਲੋਂ ਤਾਅਨੇ ਮਿਹਣੇ ਤੇ ਝੇੜਾਂ ਵੀ ਸਹਿਣੀਆਂ ਪਈਆਂ। ਆਪ ਫ਼ਰਮਾਉਂਦੇ ਹਨ :

*ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥*
*ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥*
*ਨਾਨਕ ਕਾ ਜੀਉ ਪਿੰਡੁ ਗੁਰੂ ਹੈ*
*ਗੁਰ ਮਿਲਿ ਤ੍ਰਿਪਤਿ ਅਘਾਈ॥*[6]

ਗੁਰੂ ਜੀ ਨੇ ਆਪਣੇ ਸਿੱਖ ਲਈ ਗਾਡੀ ਰਾਹ ਬਣਾ ਦਿੱਤਾ ਹੈ। ਇਕ ਮਾਹਿਰ ਡਾਕਟਰ ਵਾਂਗ, ਗੁਰੂ ਜੀ ਹਰ ਇਕ ਸਿੱਖ ਦੇ ਰੋਗ ਨੂੰ ਲਭਦੇ ਹਨ ਅਤੇ ਉਸ ਦੇ ਇਲਾਜ ਲਈ, ਫਿਰ ਇਲਾਜ ਦਸਦੇ ਹਨ, ਆਪ ਮਿਸਾਲਾਂ ਦੇ ਕੇ ਆਪਣੇ ਸਿੱਖਾਂ ਨੂੰ ਸਮਝਾਉਂਦੇ ਹਨ। ਆਪ ਉਪਦੇਸ਼ ਅਤੇ ਉਦਾਹਰਨ ਰਾਹੀਂ ਸਿੱਖਾਂ ਨੂੰ ਪ੍ਰਭਾਵਤ ਕਰਦੇ ਹਨ। ਗੁਰੂ ਰਾਮਦਾਸ ਨੇ ਆਪਣੀ ਇਸ ਪ੍ਰਕਾਰ ਦੀ ਬਾਣੀ ਵਿਚ ਗੁਰੂ ਦੇ ਸੰਦੇਸ਼ ਨੂੰ ਬੜੇ ਸਿੱਧੇ ਸਾਦੇ ਢੰਗ ਨਾਲ ਸਮਝਾਇਆ ਹੈ। ਮੈਂ ਤੁਹਾਨੂੰ ਸਿਰੀ ਰਾਗ ਵਿਚ ਉਹਨਾਂ ਦੇ ਇਕ ਸ਼ਬਦ ਦੀ ਮਿਸਾਲ ਦੇਂਦਾ ਹਾਂ। ਗੁਰੂ ਰਾਮਦਾਸ ਜੀ ਸਿੱਖ ਨੂੰ ਕਹਿੰਦੇ ਹਨ ਕਿ ਮਨੁੱਖਾ ਜੀਵਨ ਬੜੀ ਤੇਜ਼ੀ ਨਾਲ ਬੀਤਦਾ ਜਾ ਰਿਹਾ ਹੈ, ਸਾਨੂੰ ਇਸ ਦਾ ਵਧ ਤੋਂ ਵਧ ਲਾਹਾ ਲੈ ਲੈਣਾ ਚਾਹੀਦਾ ਹੈ। ਮਨੁੱਖ ਦੀ ਜ਼ਿੰਦਗੀ ਪ੍ਰਤੀ ਦਿਨ ਘਟਦੀ ਜਾਂਦੀ ਹੈ, ਪਰ ਉਹ ਆਪਣੇ ਕੰਮਾਂ ਧੰਦਿਆਂ ਵਿਚ ਏਨਾ ਗ੍ਰੱਸਿਆ ਹੋਇਆ ਹੈ ਕਿ ਉਹ ਮਾਇਆ ਦੇ ਸ਼ਹਿਦ ਵਿਚ ਫਸਿਆ ਹੋਇਆ ਹੈ। ਇਹ ਸੰਸਾਰਕ ਝਮੇਲੇ ਉਸ ਦੇ ਕਿਸੇ ਕੰਮ ਨਹੀਂ ਆਉਣੇ, ਜਦੋਂ ਪਰਮਾਤਮਾ ਦੇ ਦਰਬਾਰ ਵਿਚ ਉਸ ਨੂੰ ਆਪਣੇ ਕੰਮਾਂ ਦਾ ਲੇਖਾ ਦੇਣਾ ਪਵੇਗਾ। ਸਿਰਫ ਨਾਮ ਸਿਮਰਨ ਰਾਹੀਂ ਹੀ, ਉਹ ਵਾਹਿਗੁਰੂ ਨੂੰ ਚੰਗਾ ਲਗ ਸਕਦਾ ਹੈ। ਇਹ ਵਿਚਾਰ ਸੰਖੇਪ ਤੌਰ ਤੇ ਹੇਠਲੇ ਸ਼ਬਦ ਵਿਚ ਸਪੱਸ਼ਟ ਕੀਤਾ ਗਿਆ ਹੈ :

*ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥*
*ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥*
*ਗੁੜੁ ਮਿਠਾ ਮਾਇਆ ਪਸਰਿਆ*

*ਮਨਮੁਖੁ ਲਗਿ ਮਾਖੀ ਪਚੈ ਪਚਾਇ॥*
*ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ॥*
*ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ॥ ਰਹਾਉ॥*
*ਗੁਰਮਤਿ ਹਰਿ ਲਿਵ ਉਬਰੇ*
*ਅਲਿਪਤੁ ਰਹੇ ਸਰਣਾਇ॥*[7]

### ਕੁਦਰਤ ਦੀ ਕਵਿਤਾ

ਗੁਰੂ ਰਾਮਦਾਸ ਦੀ ਬਾਣੀ ਵਿਚ ਕੁਦਰਤੀ ਦ੍ਰਿਸ਼ਾਂ ਅਤੇ ਸੁੰਦਰ ਚੀਜ਼ਾਂ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਰਾਹੀਂ ਉਹ ਸਦਾਚਾਰਕ ਅਤੇ ਅਧਿਆਤਮਕ ਉਪਦੇਸ਼ ਦਿੰਦੇ ਹਨ। ਇਕ ਸਿੱਖ ਦੀ ਆਪਣੇ ਗੁਰੂ ਪ੍ਰਤੀ ਅਨਿਨ ਭਗਤੀ ਤੇ ਸ਼ਰਧਾ ਦਾ ਜ਼ਿਕਰ ਕਰਦਿਆਂ ਗੁਰੂ ਰਾਮਦਾਸ ਨੇ ਇਹ ਦ੍ਰਿੜ੍ਹ ਕਰਾਇਆ ਹੈ ਕਿ ਭਾਵੇਂ ਝੱਖੜ ਝੁਲਦਾ ਹੋਵੇ, ਤੂਫਾਨ ਆਇਆ ਹੋਵੇ, ਸੇਵਕ ਨੂੰ ਆਪਣੇ ਗੁਰੂ ਦੇ ਦਰਸ਼ਨਾਂ ਦੀ ਇਕ ਝਲਕ ਲੈਣ ਫਿਰ ਵੀ ਜਾਣਾ ਚਾਹੀਦਾ ਹੈ। ਜਿਵੇਂ ਕਿ ਧਰਤੀ ਹਰਿਆਵਲ ਨਾਲ ਖਿੜਪੁੜ ਜਾਂਦੀ ਹੈ ਅਤੇ ਸੁੰਦਰ ਸੁੰਦਰ ਲੱਗਣ ਲਗ ਪੈਂਦੀ ਹੈ, ਇਸੇ ਤਰ੍ਹਾਂ ਹੀ ਸਿੱਖ ਆਪਣੇ ਗੁਰੂ ਦੇ ਦਰਸ਼ਨਾਂ ਨਾਲ ਆਤਮਕ ਖੇੜੇ ਅਤੇ ਵਿਸਮਾਦੀ ਅਵਸਥਾ ਵਿਚ ਆ ਜਾਣਾ ਚਾਹੀਦਾ ਹੈ, ਆਪ ਫਰਮਾਉਂਦੇ ਹਨ :

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ*
*ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ*
*ਤਿਉ ਸਿਖੁ ਗੁਰ ਬਿਨੁ ਮਰਿ ਜਾਈ॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ*
*ਤਿਉ ਸਿਖੁ ਗੁਰ ਮਿਲਿ ਬਿਗਸਾਈ॥*[8]

ਗੁਰੂ ਰਾਮਦਾਸ ਜੀ ਇਹ ਅਨੁਭਵ ਕਰਦੇ ਹਨ ਕਿ ਵਾਹਿਗੁਰੂ ਵਲੋਂ ਸਿਰਜੇ ਗਏ, ਪੈਦਾ ਕੀਤੇ ਸਭ ਜੀਵ ਜੰਤੂ ਮੇਰੇ ਵਾਂਗ ਹੀ ਉਸ ਦਾ ਪਵਿੱਤਰ ਨਾਮ ਜਪਦੇ ਹਨ। ਉਹ ਕਹਿੰਦੇ ਹਨ :

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ*
*ਸੁਨਿ ਘਨਿਹਰ ਦੀ ਘੋਰ॥*
*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ*
*ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥*[9]

ਗੁਰੂ ਰਾਮਦਾਸ ਜੀ ਕੁਦਰਤੀ ਦਿਸ਼ਾਂ ਦੇ ਸੁੰਦਰ ਘਲੰਦਾਰ ਦੇ ਕੇ ਆਪਣੀ ਤਾਂਘ ਨੂੰ ਬਿਆਨ ਕਰਦੇ ਹਨ :

*ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ॥*
*ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ॥*[10]

ਗੁਰੂ ਜੀ ਅਨੁਸਾਰ, ਜਿਵੇਂ ਸਾਵਣ ਦੇ ਮਹੀਨੇ ਵਿਚ ਅਨਾਜ ਉਪਜਦਾ ਹੈ ਜੋ ਮਨੁੱਖ ਦੀ ਭੁੱਖ ਦੂਰ ਕਰਦਾ ਹੈ, ਏਸੇ ਤਰ੍ਹਾਂ ਹੀ ਵਾਹਿਗੁਰੂ ਦੇ ਨਾਮ ਨਾਲ ਜੁੜਨ ਨਾਲ ਮਨੁੱਖ ਦੇ ਹਿਰਦੇ ਵਿਚ ਅੰਮ੍ਰਿਤ ਰਸ ਦਾ ਸੰਚਾਰ ਹੁੰਦਾ ਹੈ, ਜਿਸ ਨਾਲ ਉਸਦੀਆਂ ਸਾਰੀਆਂ ਭੁੱਖਾਂ ਲਹਿ ਜਾਂਦੀਆਂ ਹਨ। ਗੁਰੂ ਜੀ ਦਸਦੇ ਹਨ :

*ਸਾਵਣੁ ਆਇਆ ਝਿਮ ਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥*
*ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥*
*ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥*

..............................................................

*ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ॥*
*ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ॥*
*ਜਨ ਨਾਨਕੁ ਤ੍ਰਿਪਤੈ ਗਾਇ ਗੁਣ ਹਰਿ ਦਰਸਨੁ ਦੇਹੁ ਸੁਭਾਇ॥* [10ੳ]

**ਛੰਦ**

ਗੁਰੂ ਰਾਮਦਾਸ ਦੇ ਰਚਿਤ ਛੰਦ, ਜਿਹੜੇ ਕਿ ਬਾਅਦ ਵਿਚ ਸਿੱਖਾਂ ਦੀ ਅੰਮ੍ਰਿਤ ਵੇਲੇ ਦੀ ਬਾਣੀ 'ਆਸਾ ਕੀ ਵਾਰ' ਦਾ ਹਿੱਸਾ ਬਣ ਗਏ ਉਹਨਾਂ ਦੀ ਸ਼ਖਸੀਅਤ ਨੂੰ ਪ੍ਰਤਿਬਿੰਬਤ ਕਰਦੇ ਹਨ ਅਤੇ ਉਹਨਾਂ ਦੇ ਮਨ-ਅੰਤਰ ਦੀਆਂ ਭਾਵਨਾਵਾਂ, ਖਾਸ ਕਰਕੇ ਉਹਨਾਂ ਦੇ ਵਿਸ਼ਵਾਸ, ਉਹਨਾਂ ਦੀ ਨਿਰਮਾਣਤਾ ਅਤੇ ਤੀਜੇ ਗੁਰੂ ਪ੍ਰਤੀ ਉਹਨਾਂ ਦੀ ਸ਼ਰਧਾ ਨੂੰ ਪ੍ਰਗਟ ਕਰਦੇ ਹਨ। ਇਹ ਛੰਦ ਇਕ ਜੀਵ-ਆਤਮਾ ਤੋਂ ਦੂਜੀ ਜੀਵ-ਆਤਮਾ ਨਾਲ ਡੂੰਘੇ ਸੰਪਰਕ, ਇਕ ਸੱਚੀ ਲਗਨ, ਤੇ ਇਕ ਅਧਿਆਤਮਕ ਖਿਚ ਅਤੇ ਵਿਛੋੜੇ ਦੇ ਡਰ ਨੂੰ ਉਜਾਗਰ ਕਰਦੇ ਹਨ। ਆਪਣੇ ਪਿਆਰੇ ਪ੍ਰਭੂ ਦੀ ਭਾਲ ਵਿਚ, ਗੁਰੂ ਜੀ ਆਪਣੇ ਆਪ ਨੂੰ ਇਕ ਨਿਮਾਣੀ ਦਾਸੀ ਨਾਲ ਤੁਲਨਾ ਦੇਂਦੇ ਹਨ, ਜੋ ਆਪਣੇ ਪਤੀ ਦੀ ਉਡੀਕ ਵਿਚ ਉਸ ਦਾ ਰਾਹ ਨਿਹਾਰਦੀ ਰਹਿੰਦੀ ਹੈ :

*ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ॥*
*ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ॥* [11]

ਰਾਗ ਆਸਾ ਦੇ, ਛੇ ਛੰਦਾਂ ਵਿਚ, ਗੁਰੂ ਜੀ ਨੇ ਇਕ ਅਧਿਆਤਮਕ ਜਗਿਆਸੂ ਦੀ ਸਾਧਨਾ ਦਾ ਸਹੀ ਬਿਆਨ ਕੀਤਾ ਹੈ। ਭਾਵੇਂ ਕਈ ਥਾਂ ਕਿਸੇ ਗੱਲ ਨੂੰ ਦੁਹਰਾਇਆ ਵੀ ਗਿਆ ਹੈ, ਪਰ ਫਿਰ ਵੀ 24 ਸਲੋਕਾਂ ਵਿਚ ਵਿਚਾਰਾਂ ਨੂੰ ਇਕ ਲੜੀ ਵਿਚ ਪਰੋਇਆ ਹੋਇਆ ਹੈ। ਆਤਮਾ ਦੇ ਪਰਮਾਤਮਾ ਵਿਚ ਲੀਨ ਹੋਣ ਤਕ ਦੇ ਲਗ ਭਗ ਪੰਜ ਪੜਾਅ ਹਨ। ਪਹਿਲਾ, ਭਗਤ ਪ੍ਰਭੂ ਦੇ ਵਿਛੋੜੇ ਦੀ ਪੀੜ ਨੂੰ ਅਨੁਭਵ ਕਰਦਾ ਹੈ ਅਤੇ ਇਸ ਦੇ ਫਲ ਰੂਪ ਪਰਮਾਤਮਾ ਦੇ ਪਿਆਰ ਦਾ ਅਣਿਆਲਾ ਤੀਰ ਅੰਦਰ ਵੇਦਨਾ ਪੈਦਾ ਕਰ ਦੇਂਦਾ ਹੈ। ਇਸ ਲਈ ਉਹ ਭਗਤ ਬੜਾ ਨਿਮਾਣਾ ਹੋ ਕੇ ਪ੍ਰਭੂ ਅੱਗੇ ਸਹਾਇਤਾ ਲਈ

ਅਰਦਾਸ ਕਰਦਾ ਹੈ। ਚੇਤੇ ਰਹੇ ਕਿ ਭਗਤ ਆਪਣੇ ਰੂਹਾਨੀ ਸਫਰ ਤੇ ਆਪਣੇ ਸਰੀਰ ਨੂੰ ਕੋਈ ਤਸੀਹੇ ਨਹੀਂ ਦੇਂਦਾ। ਇਹ ਸਰੀਰ ਤਾਂ ਇਕ ਸਾਧਨ ਹੈ ਜੋ ਸਾਧਨਾ ਨੂੰ ਉਸ ਦੇ ਮਾਰਗ ਤੇ ਅਗੇ ਤੋਰਦਾ ਹੈ। ਹੁਣ ਲੋੜ ਸਿਰਫ ਆਪਣੀ ਹਉਮੈ ਨੂੰ ਮਾਰਨ ਦੀ ਹੈ। ਇਸ ਨੂੰ ਪੂਰੀ ਤਰਾਂ ਮਾਰ ਦੇਣਾ ਹੈ। ਹੰਕਾਰ ਦੇ ਵਿਸ਼ ਨੂੰ ਖਤਮ ਕਰ ਦੇਣਾ ਹੈ। ਦੂਸਰਾ, ਸਿੱਖ ਗੁਰੂ ਅੱਗੇ ਬਖਸ਼ਿਸ਼ ਲਈ, ਉਹਦੀ ਕਿਰਪਾ ਲਈ ਯਾਚਨਾ ਕਰਦਾ ਹੈ, ਅਰਦਾਸ ਕਰਦਾ ਹੈ। ਇਹ ਉਸ ਨੂੰ ਗੁਰਬਾਣੀ ਤੇ ਕੀਰਤਨ ਰਾਹੀਂ ਪ੍ਰਾਪਤ ਹੁੰਦੀ ਹੈ ਤੇ ਇੰਜ ਉਹ ਆਤਮਕ ਗਿਆਨ ਪ੍ਰਾਪਤ ਕਰ ਲੈਂਦਾ ਹੈ। ਤੀਜਾ, ਉਹ ਭਗਤੀ ਰਾਹੀਂ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਦਾ ਹੈ। ਉਹ ਇਹ ਮਹਿਸੂਸ ਕਰਦਾ ਹੈ ਕਿ ਮਨੁੱਖਾ ਜੀਵਨ ਬੜੀ ਹੀ ਅਮੋਲਕ ਵਸਤੂ ਹੈ ਜੋ ਉਸ ਨੂੰ 84 ਲਖ ਜੂਨਾਂ ਭੋਗਣ ਮਗਰੋਂ ਹੀ ਪ੍ਰਾਪਤ ਹੋਈ ਹੈ। ਇਹ ਮਨੁੱਖਾ ਜੀਵਨ ਉਸ ਨੂੰ ਪਵਿੱਤਰ ਨਾਮ ਦਾ ਬੀਜ ਬੀਜਣ ਲਈ ਮਿਲਿਆ ਹੈ। ਚੌਥਾ, ਜਦੋਂ ਵਾਹਿਗੁਰੂ ਉਸ ਦੀ ਭਗਤੀ ਨੂੰ ਕਬੂਲ ਕਰਦਾ ਹੈ ਅਤੇ ਉਸ ਦੀ ਹਰ ਜਗ੍ਹਾ ਰੱਖਿਆ ਕਰਦਾ ਹੈ, ਤਾਂ ਉਸ ਨੂੰ ਆਪਣੀ ਸਾਧਨਾ ਦਾ ਫਲ ਪ੍ਰਾਪਤ ਹੁੰਦਾ ਹੈ। ਉਹ ਆਪਣੀ ਸਾਰੀ ਹਉਮੈ ਨੂੰ ਗੁਆਕੇ ਖੇੜੇ ਤੇ ਸ਼ਾਂਤੀ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ ਅਤੇ ਭਗਤ ਨੂੰ ਪਰਮਾਤਮਾ ਦੇ ਦਰਬਾਰ ਵਿਚ ਮਾਨ ਸਨਮਾਨ ਮਿਲਦਾ ਹੈ, ਪ੍ਰਭੂ ਦਾ ਸੇਵਕ ਆਪ ਪਰਮੇਸ਼ਰ ਰੂਪ ਹੋ ਜਾਂਦਾ ਹੈ। ਇਸ ਵਿਸ਼ੇ ਨੂੰ ਗੁਰੂ ਸਾਹਿਬ ਨੇ ਬੜੀਆਂ ਢੁਕਵੀਆਂ ਤਸ਼ਬੀਹਾਂ, ਪ੍ਰਮਾਣਾਂ ਤੇ ਰੂਪਕ ਅਲੰਕਾਰਾਂ ਰਾਹੀਂ ਸਪਸ਼ਟ ਕੀਤਾ ਹੈ, ਜਿਵੇਂ ਮਿਸਾਲ ਦੇ ਤੌਰ ਤੇ ਅੱਖਾਂ ਵਾਹਿਗੁਰੂ ਦੇ ਅੰਮ੍ਰਿਤ ਨਾਲ ਸੇਜਲ ਹਨ :

*ਹਰਿ ਅੰਮ੍ਰਿਤ ਭਿੰਨੇ ਲੋਇਣਾ॥*
*ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥* [12]

ਇਸ ਕੰਚਨ ਵੰਨੇ ਸਰੀਰ ਵਿਚ ਹਰੀ ਆਪ ਵਾਸ ਕਰਦਾ ਹੈ :

*ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥* [13]

ਏਥੇ ਛੰਦ ਵਿਚ ਇਕ ਵਿਰੋਧ-ਅਲੰਕਾਰ ਦੀ ਮਿਸਾਲ ਵੇਖੋ :

*ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ॥* [14]

ਸਲੋਕਾਂ ਵਿਚ ਸ਼ਬਦ ਚੋਣ ਬੜੀ ਹੀ ਸੁੰਦਰ ਹੈ। ਮੁਹਾਵਰੇ ਬਹੁਤ ਹੀ ਚੋਣਵੇਂ ਤੇ ਢੁਕਵੇਂ ਹਨ ਅਤੇ ਮੁੰਦਰੀ ਵਿਚ ਜੜੇ ਨਗ ਵਾਂਗ ਥਾਂ ਥਾਂ ਵਰਤੇ ਗਏ ਹਨ। ਕਈਆਂ ਦੀ ਅਲੰਕਾਰਿਕ ਦੀ ਧੁੰਨ ਹੀ ਬੜੀ ਮਸਤੀ ਪ੍ਰਦਾਨ ਕਰਦੀ ਹੈ, ਜਿਵੇਂ ਅੰਮ੍ਰਿਤ ਭਗਤ ਭੰਡਾਰ, ਧਨ ਧਨ ਵਣਜਾਰਾ ਵਣਜ, ਹਰਿ ਹਰਿ ਹੀਰਾ, ਕੰਚਨ ਕਾਇਆ ਕੋਟਗੜ, ਸਤਿਗੁਰੂ ਸਚਾ ਸ਼ਾਹੁ ਹੈ, ਅਗਿਆਨ ਅੰਧੇਰਾ ਕਟਿਆ। ਇਹ ਸੁੰਦਰ ਸ਼ਬਦ ਛੰਦਾਂ ਨੂੰ ਪਵਿੱਤਰ ਨਾਮ ਦੇ ਅੰਮ੍ਰਿਤ ਨਾਲ ਭਰਪੂਰ ਕਰ ਦੇਂਦੇ ਹਨ।

### ਵਾਰਾਂ

ਆਦਿ ਗ੍ਰੰਥ ਵਿਚ ਜਿੰਨੀਆਂ ਵਾਰਾਂ ਦਰਜ ਹਨ, ਉਹਨਾਂ ਵਿਚ ਸਭ ਤੋਂ ਵਧ ਗਿਣਤੀ ਗੁਰੂ ਰਾਮਦਾਸ ਵਲੋਂ ਰਚਿਤ ਵਾਰਾਂ ਦੀ ਹੈ। ਪੁਰਾਣੇ ਵਕਤਾਂ ਵਿਚ ਵਾਰਾਂ ਲੋਕਾਂ ਵਿਚ ਜੋਸ਼ ਭਰਨ ਅਤੇ ਉਹਨਾਂ ਵਿਚ ਜੁਝਾਰੂ ਸਪਿਰਟ ਭਰਨ ਲਈ ਬੀਰ-ਰਸੀ ਗਾਥਾਵਾਂ ਦੇ

ਰੂਪ ਵਿਚ ਰਚੀਆਂ ਜਾਂਦੀਆਂ ਹਨ। ਜੰਗ ਦੇ ਮੈਦਾਨ ਵਿਚ ਸੂਰਬੀਰਤਾ ਵਿਖਾਉਣਾ ਸਭ ਤੋਂ ਵੱਡਾ ਗੁਣ ਅਤੇ ਯੁੱਧ ਵਿਚ ਜਿੱਤ ਪ੍ਰਾਪਤ ਕਰਨੀ ਸਭ ਤੋਂ ਵੱਡਾ ਸਨਮਾਨ ਸਮਝਿਆ ਜਾਂਦਾ ਸੀ। ਫਿਰ ਵੀ ਗੁਰੂ ਸਾਹਿਬਾਂ ਵਲੋਂ ਰਚੀਆਂ ਵਾਰਾਂ ਅਧਿਆਤਮਕ ਹਨ ਅਤੇ ਵਧੇਰੇ ਕਰਕੇ ਨੇਕੀ ਤੇ ਬਦੀ ਵਿਚ ਲੜਾਈ, ਮਨੁੱਖੀ ਵਾਸਨਾਵਾਂ ਤੇ ਉਸ ਦੀਆਂ ਖਾਹਿਸ਼ਾਂ ਵਿਚਕਾਰ ਯੁੱਧ ਨੂੰ ਦਰਸਾਉਂਦੀਆਂ ਹਨ। ਇਸ ਸੰਸਾਰ ਨੂੰ ਪਹਿਲਵਾਨਾਂ ਦਾ ਇਕ ਅਖਾੜਾ ਸਮਝਿਆ ਗਿਆ ਹੈ, ਜਿਥੇ ਮਨੁੱਖ ਨੂੰ ਆਪਣੇ ਅੰਦਰਲੇ ਵਿਕਾਰਾਂ ਤੇ ਦੁਰ-ਵਿਚਾਰਾਂ ਨਾਲ ਲੜਦਿਆਂ ਜੂਝਦਿਆਂ ਜਿੱਤ ਪ੍ਰਾਪਤ ਕਰਨੀ ਹੁੰਦੀ ਹੈ। ਰੂਹਾਨੀ ਤੌਰ ਤੇ ਬਲਵਾਨ ਮਨੁੱਖ ਨੂੰ ਗੁਰਮੁਖ ਆਖਿਆ ਗਿਆ ਹੈ ਜਦ ਕਿ ਕਮਜ਼ੋਰ ਅਤੇ ਸੁਆਰਥੀ ਨੂੰ ਮਨਮੁੱਖ। ਇਹ ਅਧਿਆਤਮਕ ਵਾਰਾਂ ਸਮੇਂ ਦੀਆਂ ਚਾਲਬਾਜ਼ੀਆਂ, ਪਖੰਡ ਅਤੇ ਸਮਾਜਕ ਬੁਰਿਆਈਆਂ ਨੂੰ ਨੰਗਿਆਂ ਕਰਦੀਆਂ ਹਨ। ਮਿਸਾਲ ਦੇ ਤੌਰ ਤੇ ਮੂਰਖਤਾ ਭਰੀਆਂ ਰਹੁ-ਰੀਤੀਆਂ ਬੇਹੂਦਾ ਵਿਸ਼ਵਾਸ ਅਤੇ ਵਹਿਮ ਭਰਮ ਅਤੇ ਅਡੋ-ਅੱਡ ਫੋਕੇ ਧਾਰਮਕ ਵਿਖਾਵੇ। ਵਾਰਾਂ ਵਿਚ ਆਮ ਤੌਰ ਤੇ ਪਉੜੀਆਂ ਹੁੰਦੀਆਂ ਹਨ, ਪਰੰਤੂ ਗੁਰੂ ਅਰਜਨ ਦੇਵ ਨੇ ਪਹਿਲੇ ਗੁਰੂ ਸਾਹਿਬਾਂ ਵਲੋਂ ਲਿਖੇ ਗਏ ਸਲੋਕਾਂ ਨੂੰ ਪਉੜੀਆਂ ਨਾਲ ਜੋੜ ਦਿੱਤਾ ਹੈ ਅਤੇ ਵਾਰਾਂ ਨੂੰ ਵਧੇਰੇ ਵਿਸ਼ਾਲ ਅਤੇ ਪ੍ਰੇਰਨਾ-ਜਨਕ ਬਣਾ ਦਿੱਤਾ ਹੈ।

ਵਾਰਾਂ ਵਿਚ ਗੁਰੂ ਰਾਮਦਾਸ ਨੇ ਨਾ ਕੇਵਲ ਸਿੱਖ ਧਰਮ ਦੇ ਅਸੂਲਾਂ ਨੂੰ ਹੀ ਦਰਸਾਇਆ ਹੈ, ਸਗੋਂ ਮਨੁੱਖ ਦੀਆਂ ਸਾਧਾਰਨ ਬੁਰਾਈਆਂ ਤੇ ਵਿਕਾਰਾਂ ਉਪਰ ਵੀ ਚਾਨਣਾ ਪਾਇਆ ਹੈ। ਕਈ ਥਾਈਂ ਗੁਰੂਆਂ ਦੇ ਦੁਸ਼ਮਣਾਂ ਤੇ ਦੋਖੀਆਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਗੁਰੂ ਰਾਮਦਾਸ ਜੀ ਫਰਮਾਉਂਦੇ ਹਨ :

*ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ॥*
*ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ॥* [15]

ਆਪਣੀ ਸਭ ਤੋਂ ਵੱਡੀ ਵਾਰ ਸਾਰੰਗ ਵਾਰ ਵਿਚ ਗੁਰੂ ਜੀ ਇਉਂ ਕਹਿੰਦੇ ਹਨ:

*ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ॥*
*ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ॥* [16]

ਕਾਨੜਾ ਵਾਰ ਵਿਚ ਗੁਰੂ ਰਾਮਦਾਸ ਜੀ ਮਨੁੱਖ ਦੀ ਹਉਮੈ ਨੂੰ ਹੀ ਉਸ ਦੇ ਭਰਿਸ਼ਟ ਹੋਣ ਦੀ ਬੁਨਿਆਦ ਦਸਦੇ ਹਨ :

*ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥* [17]

ਸਮੁੱਚੇ ਤੌਰ ਤੇ ਇਹ ਵਾਰਾਂ ਜਨ ਸਾਧਾਰਨ ਨੂੰ ਸੰਬੋਧਨ ਸਨ ਅਤੇ ਉਹਨਾਂ ਦੀਆਂ ਧੁਨਾਂ ਦਾ ਲੋਕਾਂ ਨੂੰ ਆਮ ਤੌਰ ਤੇ ਪਤਾ ਸੀ।

### *ਵਿਸ਼ੇਸ਼ ਰੂਪ*

ਗੁਰੂ ਰਾਮਦਾਸ ਨੇ ਘੋੜੀਆਂ, ਕਰਹਲੇ, ਵਣਜਾਰਾ ਵਰਗੇ ਵਿਸ਼ੇਸ਼ ਕਾਵਿ ਰੂਪ ਆਪਣੀ ਬਾਣੀ ਵਿਚ ਵਰਤਣੇ ਸ਼ੁਰੂ ਕੀਤੇ। ਉਹਨਾਂ ਦੀ ਅਜਿਹੀ ਸਾਹਿਤਕ ਦੇਣ ਨੇ ਕਾਵਿ ਰੂਪਕ ਅਲੰਕਾਰ ਨੂੰ ਹੋਰ ਵਿਸ਼ਾਲ ਬਣਾ ਦਿੱਤਾ ਹੈ। ਇਕ ਹੋਰ ਕਾਵਿ ਰੂਪ ਜੋ ਉਹਨਾਂ ਵਰਤਿਆ, ਉਹ ਸੀ ਪਹਿਰੇ – ਜੋ ਪਹਿਲਾਂ ਗੁਰੂ ਨਾਨਕ ਦੇਵ ਵਲੋਂ ਸ਼ੁਰੂ ਕੀਤਾ ਗਿਆ ਸੀ। ਘੋੜੀਆਂ

ਇਕ ਹੋਰ ਵਿਸ਼ੇਸ਼ ਕਾਵਿ ਰੂਪ ਹੈ, ਜੋ ਕਿ ਵਿਆਹ ਸਮੇਂ ਬਾਰਤ ਤੁਰਜ ਵੇਲੇ ਗਾਈਆਂ ਜਾਂਦੀਆਂ ਹਨ। ਗੁਰੂ ਰਾਮਦਾਸ ਨੇ ਇਸ ਰੂਪ ਨੂੰ ਇਕ ਬਿੰਬ ਵਜੋਂ ਅਧਿਆਤਮਕ ਵਿਸ਼ੇਸ਼ਤਾ ਦਿੱਤੀ ਹੈ। ਜਿਵੇਂ ਭਾਰਤ ਵਿਚ ਇਕ ਲਾੜਾ ਆਪਣੀ ਸ਼ਾਦੀ ਸਮੇਂ ਘੋੜੀ ਤੇ ਸਵਾਰ ਹੁੰਦਾ ਹੈ ਅਤੇ ਆਪਣੀ ਲਾੜੀ ਦੇ ਘਰ ਜਾਂਦਾ ਹੈ, ਇਸੇ ਤਰ੍ਹਾਂ ਹੀ ਮਨੁੱਖ ਦੀ ਆਤਮਾ ਸਰੀਰ ਰੂਪੀ ਘੋੜੀ ਤੇ ਸਵਾਰ ਹੋ ਕੇ ਆਪਣੇ ਰੂਹਾਨੀ ਪਤੀ ਦੇ ਘਰ ਜਾਂਦੀ ਹੈ। ਪਰਮਾਰਥ ਦੇ ਸੱਚੇ ਰਸਤੇ ਜਾਣ ਲਗਿਆਂ, ਮਨ ਨੂੰ ਕਾਬੂ ਵਿਚ ਰਖਣਾ ਪੈਂਦਾ ਹੈ। ਬੁੱਧੀ, ਸਾਜ਼ ਹੈ, ਗਿਆਨ ਲਗਾਮਾਂ ਹਨ ਅਤੇ ਪਰਮਾਤਮਾ ਦਾ ਪਿਆਰ ਚਾਬਕ ਹੈ।[18] ਇਹੀ ਢੰਗ ਹੈ ਸਰੀਰ ਰੂਪੀ ਘੋੜੀ ਨੂੰ ਕਾਬੂ ਕਰਕੇ ਸਿੱਧਾ ਰੱਬ ਦੇ ਘਰ ਲਿਜਾਣ ਦਾ। ਇਸੇ ਤਰ੍ਹਾਂ ਹੀ ਕਰਹਲੇ ਵਿਚ, ਭਟਕਦਾ ਹੋਇਆ ਮਨ ਇਕ ਊਠ ਵਾਂਗ ਹੈ, ਜਿਸ ਨੂੰ ਵਹਿਮਾਂ ਦੇ ਅੱਭੜ ਖੱਭੜ ਰਾਹਾਂ ਤੇ ਤੁਰਨ ਤੋਂ ਹੋੜਨਾ ਹੈ। ਜਿਵੇਂ ਕਿ ਊਠ ਕਦੀ ਏਥੇ ਤੇ ਕਦੀ ਉਥੇ ਰਾਹ ਜਾਂਦਿਆਂ ਕਿਸੇ ਰੁੱਖ ਦੇ ਪੱਤਿਆਂ ਨੂੰ ਜਾਂ ਘਾਹ ਬੂਟ ਨੂੰ ਮੂੰਹ ਮਾਰਨ ਲਗ ਪੈਂਦਾ ਹੈ, ਇਸੇ ਤਰਾਂ ਹੀ ਮਨੁੱਖੀ ਮਨ ਸੰਸਾਰੀ ਰਸਾਂ-ਕਸਾਂ ਵਿਚ ਫਸ ਕੇ ਹਠ-ਧਰਮੀ ਤੇ ਚੰਚਲ ਬਣ ਜਾਂਦਾ ਹੈ।[19]

*ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ॥*
*ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤਕਾਲਿ॥*[20]

ਇਸ ਸ਼ਬਦ ਵਿਚ ਗੁਰੂ ਰਾਮਦਾਸ ਜੀ ਨੇ ਇਕ ਹੋਰ ਰੂਪਕ ਅਲੰਕਾਰ ਦੀ ਵਰਤੋਂ ਕੀਤੀ ਹੈ :

*ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ॥*
*ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ॥*
*ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ॥*
*ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ॥*[21]

ਸ਼ਬਦ ਵਣਜਾਰਾ[22] ਵਿਚ ਗੁਰੂ ਰਾਮਦਾਸ ਜੀ ਉਸ ਵਪਾਰੀ ਦੀ ਗੱਲ ਕਰਦੇ ਹਨ ਜੋ ਰਾਮ ਨਾਮ ਦਾ ਵਣਜ ਕਰਦਾ ਹੈ ਅਤੇ ਜੋ ਸੱਚਾ ਧਨ ਹੈ, ਅਜਿਹੇ ਵਪਾਰੀਆਂ ਨੂੰ ਰੱਬ ਦੀ ਦਰਗਾਹ ਵਿਚ ਮਾਣ ਸਨਮਾਨ ਮਿਲਦਾ ਹੈ। ਮਨੁੱਖ ਵੀ ਇਕ ਵਪਾਰੀ ਹੈ, ਜਿਸ ਨੂੰ ਅਜਿਹਾ ਵਪਾਰ ਕਰਨਾ ਚਾਹੀਦਾ ਹੈ ਅਤੇ ਰੱਬ ਦੀ ਦਰਗਾਹ ਵਿਚ ਥਾਂ ਲੈਣ ਲਈ ਨਾਮ-ਧਨ ਨੂੰ ਵਧਾਉਣਾ ਚਾਹੀਦਾ ਹੈ।

*ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ॥*[23]

ਇਕ ਹੋਰ ਸ਼ਬਦ ਪਹਿਰੇ[24] ਵਿਚ, ਗੁਰੂ ਜੀ ਰਾਤ ਦੇ ਚਾਰ ਪਹਿਰਾਂ ਨੂੰ ਮਨੁੱਖ ਦੇ ਜੀਵਨ ਦੇ ਚਾਰ ਪੜਾਵਾਂ ਨਾਲ ਤੁਲਨਾ ਦੇਂਦੇ ਹਨ – ਬਾਲਪਨ, ਯੁਵਾ ਅਵਸਥਾ, ਅਧਖੜ ਉਮਰ ਅਤੇ ਬੁਢਾਪਾ। ਇਹ ਸਾਰੇ ਪੜਾਅ ਸੰਸਾਰ-ਖਿੱਚਾਂ ਅਤੇ ਰਸਾਂ-ਕਸਾਂ ਨਾਲ ਭਰੇ ਹੋਏ ਹਨ ਕਿ ਮਨੁੱਖ ਝੂਠੀ ਸੰਸਾਰਕ ਦੌਲਤ ਦੇ ਲੋਭ ਮਗਰ ਅਧਿਆਤਮਕ ਮਾਰਗ ਤੇ ਚਲਣਾ ਹੀ ਭੁਲ ਜਾਂਦਾ ਹੈ। ਫਿਰ ਵੀ ਜੋ ਭਾਗਾਂ ਵਾਲਾ ਹੈ – ਜੋ ਮਨੁੱਖਾ ਜੀਵਨ ਦੇ ਸਹੀ ਅਰਥਾਂ ਨੂੰ ਜਾਣਦਾ, ਅਨੁਭਵ ਕਰਦਾ ਹੈ – ਉਹ ਇਹਨਾਂ ਦਹੁੰਆਂ ਪੜਾਵਾਂ

ਤੇ ਰਬ ਨੂੰ ਚੇਤੇ ਕਰਦਾ ਰਹਿੰਦਾ ਹੈ ਅਤੇ ਅੰਤ ਅਕਾਲ ਪੁਰਖ ਵਿਚ ਅਭੇਦ ਹੋ ਜਾਂਦਾ ਹੈ :

*ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥*
*ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥*[25]

ਅਨੰਦ ਕਾਰਜ * ਦੇ ਸਮੇਂ ਲਈ ਗੁਰੂ ਰਾਮਦਾਸ ਜੀ ਨੇ ਲਾਵਾਂ[26] ਦੀ ਰਚਨਾ ਕੀਤੀ। ਸ਼ਾਇਦ ਇਹ ਆਪਣੇ ਸਪੁੱਤਰ ਅਰਜਨ ਦੇਵ ਦੀ ਸ਼ਾਦੀ ਦੇ ਮੌਕੇ ਤੇ 1579[27] ਵਿਚ ਰਚੀਆਂ ਗਈਆਂ। ਲਾਵਾਂ ਵਿਚ, ਗੁਰੂ ਜੀ ਨੇ ਚਾਰ ਲਾਵਾਂ ਦੀ ਅਧਿਆਤਮਕ ਮਹੱਤਤਾ ਦਾ ਵਰਣਨ ਕੀਤਾ ਹੈ – ਪਹਿਲੀ, ਸੰਸਾਰ ਤੇ ਸਮਾਜਕ ਫਰਜ਼ਾਂ ਦੀ ਅਦਾਇਗੀ, ਦੂਜੀ, ਸੁਆਰਥ ਅਤੇ ਹਉਮੈ ਦਾ ਤਿਆਗ, ਤੀਜੀ ਸੰਸਾਰੀ ਇਛਾਵਾਂ ਤੋਂ ਨਿਰਲੇਪਤਾ ਅਤੇ ਦੈਵੀ ਪਿਆਰ ਜਗਾਉਣਾ ਅਤੇ ਚੌਥੀ, ਮਿਲਾਪ ਤੇ ਧਰਮ ਅਨੰਦ ਦੀ ਅਵਸਥਾ। ਸਿੱਖਾਂ ਦੇ ਵਿਆਹ ਨੂੰ ਅਨੰਦ ਕਾਰਜ ਕਿਹਾ ਜਾਂਦਾ ਹੈ, ਕਿਉਂਕਿ ਇਸ ਤੋਂ ਪਰਮ ਅਨੰਦ ਅਤੇ ਰੂਹਾਨੀ ਪ੍ਰਾਪਤੀ ਦੀ ਸੰਭਾਵਨਾ ਹੈ। ਇਹ ਇਕ ਸੱਚੇ ਅਧਿਆਤਮਕ ਮਾਰਗ ਲਈ ਮਨੁੱਖ ਤੇ ਇਸਤਰੀ ਦਾ ਸੰਪੂਰਨ ਤੌਰ ਤੇ ਇਕ ਦੂਜੇ ਦਾ ਸਾਥੀ ਬਣਨ ਦਾ ਕਾਰਜ ਹੈ।

### *ਸਿਹਤਮੰਦ ਦੁਹਰਾਉ*

ਟਰੰਪ[28] ਸ਼੍ਰੇਣੀ ਦੇ ਅਲੋਚਕ ਇਸ ਗੱਲ ਤੇ ਬਹੁਤ ਇਤਰਾਜ਼ ਕਰਦੇ ਹਨ ਕਿ ਗੁਰੂ ਗ੍ਰੰਥਾਂ ਸਾਹਿਬ ਵਿਚ ਵਿਚਾਰਾਂ ਅਤੇ ਬਿੰਬਾ ਦੀ ਬਹੁਤ ਜ਼ਿਆਦਾ ਦੁਹਰਾਈ ਕੀਤੀ ਗਈ ਹੈ। ਸਭ ਤੋਂ ਪਹਿਲਾਂ, ਅਸੀਂ ਇਹ ਗੱਲ ਮੰਨ ਲਈਏ ਕਿ ਅਲੋਚਕਾਂ ਦੇ ਮਾਪਦੰਡ ਅਤੇ ਰੁਝਾਤ ਵਖਰੇ ਵਖਰੇ ਦੇਸ਼ਾਂ ਅਤੇ ਵਖਰੇ ਵਖਰੇ ਯੁਗਾਂ ਵਿਚ ਵਖਰੋ ਵਖਰੇ ਹੁੰਦੇ ਸਨ। ਸਾਡਾ ਯੁਗ ਕਾਹਲ ਅਤੇ ਬੇ-ਸਬਰੀ ਵਾਲਾ ਯੁਗ ਹੈ। ਵੀਹਵੀਂ ਸਦੀ ਦੀਆਂ ਕੀਮਤਾਂ ਸੋਲ੍ਹਵੀਂ ਸਦੀ ਤੋਂ ਵਖਰੀਆਂ ਹਨ। ਦੂਜਾ, ਆਦਿ ਗ੍ਰੰਥ ਵਿਚਲੇ ਸ਼ਬਦ ਅਡੋ-ਅੱਡ ਲੋਕਾਂ ਤੇ ਜਨ ਸਮੂਹਾਂ ਨੂੰ ਅਡੋ-ਅਡਰੇ ਸਮੇਂ ਸੰਬੋਧਨ ਕੀਤੇ ਗਏ ਸਨ। ਤੀਜਾ, ਜਨ ਸਮੂਹ ਵੀ ਅਨਪੜ੍ਹ ਅਤੇ ਵਹਿਮਾਂ ਭਰਮਾਂ ਵਿਚ ਗ੍ਰਸੇ ਹੋਏ ਸਨ, ਇਸਲਈ ਗੁਰੂ ਸਾਹਿਬਾਨ ਨੂੰ ਆਪਣਾ ਸੰਦੇਸ਼ ਵਾਰ-ਵਾਰ ਦੁਰਹਾਉਣਾ ਪਿਆ ਤਾਂ ਜੋ ਉਹ ਉਹਨਾਂ ਦੇ ਧੁਰ ਤਕ ਪਹੁੰਚ ਸਕੇ। ਚੌਥਾ, ਸਾਨੂੰ ਇਹ ਜ਼ਰੂਰ ਅਨੁਭਵ ਕਰਨਾ ਚਾਹੀਦਾ ਹੈ ਕਿ ਗੁਰੂ ਰਾਮਦਾਸ ਨੇ ਆਪਣੇ ਸ਼ਬਦ 30 ਪੱਕੇ ਰਾਗਾਂ ਵਿਚ ਉਚਾਰੇ ਸਨ। ਪੱਕੇ ਰਾਗਾਂ ਵਿਚ ਇਕ ਅਸਥਾਈ ਹੁੰਦੀ ਹੈ ਜਿਸ ਨੂੰ ਹਰ ਅੰਤਰੇ ਮਗਰੋਂ ਦੁਹਰਾਣਾ ਪੈਂਦਾ ਹੈ। ਇਸ ਤੋਂ ਇਲਾਵਾ, ਇਹ ਖਿਆਲ ਰੱਖਿਆ ਜਾਂਦਾ ਸੀ ਕਿ ਇਹ ਗਾਏ ਜਾਣੇ ਸਨ। ਇਸਲਈ ਇਹਨਾਂ ਵਿਚ ਦੁਹਰਾਉ ਜ਼ਰੂਰੀ ਹੈ ਅਤੇ ਇਹ ਗੱਲ ਇਸ ਮਨੋਰਥ ਲਈ ਲਾਭਕਾਰੀ ਵੀ ਹੈ। ਪੰਜਵਾਂ, ਮੁਕਤੀ ਦਾ ਸਿੱਖੀ ਮਾਰਗ, ਨਾਮ ਮਾਰਗ ਜਾਂ ਸਿਮਰਨ ਵਾਰ-ਵਾਰ ਰੱਬ ਦੀ ਉਸਤਤ ਕਰਨ

---

* ਅਨੰਦ ਕਾਰਜ, ਬ੍ਰਾਹਮਣੀ ਜਾਂ ਵੇਦ ਰੀਤੀ ਦੇ ਵਿਆਹ ਨਾਲੋਂ ਵਖਰਾ ਹੈ। ਪਵਿੱਤਰ ਅਗਨੀ ਦੀ ਥਾਂ ਦੰਪਤੀ ਜੋੜਾ ਗੁਰੂ ਦੇ ਇਰਦ ਗਿਰਦ ਚੱਕਰ ਕੱਟ ਕੇ ਪ੍ਰਤਿਗਿਆ ਨੂੰ ਦ੍ਰਿੜ੍ਹ ਕਰਦਾ ਹੈ। ਹਵਨ ਦੇ ਵਿਚਾਰ ਨੂੰ ਤਿਆਗ ਦਿੱਤਾ ਗਿਆ। ਇਹ ਇਕ ਕਿਸਮ ਦਾ ਸਮਾਜ ਸੁਧਾਰ ਲਈ ਇਕ ਜਤਨ ਸੀ ਤਾਂ ਜੋ ਸਿੱਖ ਦੀ ਪਛਾਣ ਨੂੰ ਅਡਰਾ ਹੀ ਰੂਪ ਦਿੱਤਾ ਜਾਵੇ।

ਤੇ ਜ਼ੋਰ ਦਿੰਦਾ ਹੈ। ਗੁਰੂ ਸਾਹਿਬਾਨ ਨੇ ਪਰਮਾਤਮਾ ਦੇ 100 ਤੋਂ ਵੀ ਵਧ ਨਾਂ ਵਰਤੇ ਹਨ। ਗੁਰੂ ਰਾਮਦਾਸ ਜੀ ਲਿਖਦੇ ਹਨ :

*ਹਰਿ ਪੜੁ ਹਰਿ ਲਿਖੁ ਹਰਿ ਜਪਿਹਰਿ ਗਾਉ*
*ਹਰਿ ਭਉਜਲੁ ਪਾਰਿ ਉਤਾਰੀ॥*[29]

ਅਸੀਂ ਇਹ ਤਾਂ ਜਾਣਦੇ ਹੀ ਹਾਂ ਕਿ ਸਭ ਗੁਰੂ ਸਾਹਿਬਾਨ ਦਾ ਇਕੋ ਹੀ ਉਪਦੇਸ਼ ਸੀ ਅਤੇ ਇਸ ਨੂੰ ਭਗਤਾਂ ਦੇ ਮਨਾਂ ਵਿਚ ਵਾਰ ਵਾਰ ਦ੍ਰਿੜ ਕਰਾਉਣਾ ਪੈਂਦਾ ਸੀ:

*ਆਖਾ ਜੀਵਾ ਵਿਸਰੈ ਮਰਿ ਜਾਉ॥*[30]

***ਰਸ***

ਭਾਰਤੀ ਸੁਹਜ-ਸ਼ਾਸਤਰ ਦੇ ਸਿਧਾਂਤ ਅਨੁਸਾਰ, ਕਵਿਤਾ ਵਿਚ ਨੌਂ ਰਸ ਹੁੰਦੇ ਹਨ। ਇਹ ਰਸ ਹਨ – ਸਿੰਗਾਰ, ਬੀਰ; ਹਾਸ, ਬੀਭਤਸ, ਕਰੁਣਾ, ਅਦਭੁਤ, ਭਿਯਾਨਕ, ਰੁਦਰ ਅਤੇ ਸ਼ਾਂਤ। ਗੁਰੂ ਸਾਹਿਬਾਂ ਨੇ ਦਸਵਾਂ ਰਸ ਨਾਮ ਅਥਵਾ ਅੰਮ੍ਰਿਤ ਰਸ ਇਹਨਾਂ ਵਿਚ ਹੋਰ ਮਿਲਾ ਦਿੱਤਾ ਹੈ। ਇਹ ਸ਼ਾਂਤੀ ਅਥਵਾ ਅਨੰਦ ਦਾ ਅਨੁਭਵ ਹੀ ਹੈ ਜਿਹੜਾ ਪਵਿੱਤਰ ਸ਼ਬਦ ਵਿਚੋਂ ਉਗਮਦਾ ਹੈ। ਗੁਰੂ ਰਾਮਦਾਸ ਦੀ ਬਾਣੀ ਵਿਚ, ਸਾਨੂੰ ਤਿੰਨ ਵੱਡੇ ਰਸ ਮਿਲਦੇ ਹਨ ; ਸ਼ਿੰਗਾਰ (ਪ੍ਰੇਮ), ਸ਼ਾਂਤ (ਸ਼ਾਂਤੀ) ਅਤੇ ਅੰਮ੍ਰਿਤ ਰਸ। ਗੁਰੂ ਜੀ ਸਾਨੂੰ ਦਸਦੇ ਹਨ ਕਿ ਅੰਮ੍ਰਿਤ ਰਸ ਜਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ :

*ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ*
*ਕਿਤੁ ਬਿਧਿ ਮਿਲੈ ਰਸੁ ਖਾਇ॥...*
*ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ...*
*ਆਪ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ॥*
*ਸਭ ਤਨੁ ਮਨੁ ਹਰਿਆ ਹੋਇਆ*
*ਨਾਨਕ ਹਰਿ ਵਸਿਆ ਮਨਿ ਸੋਇ॥*[31]

ਇਲਾਹੀ ਅੰਮ੍ਰਿਤ ਗੁਰੂ ਤੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ, ਅਤੇ ਇਸ ਦਾ ਸੁਆਦ ਕਥਨੋਂ ਬਾਹਿਰਾ ਹੈ। ਇਕ ਵਾਰ ਜਿਸ ਭਗਤ ਨੇ ਇਹ ਰਸ ਚਖ ਲਿਆ, ਉਹ ਵਾਰ ਵਾਰ ਇਸ ਦੀ ਮੰਗ ਕਰੇਗਾ। ਗੁਰੂ ਰਾਮਦਾਸ ਜੀ ਅਨੁਪ੍ਰਾਸ ਅਲੰਕਾਰ ਦੀ ਵਰਤੋਂ ਕਰਦੇ ਹੋਏ ਬੜੇ ਸੁੰਦਰ ਸ਼ਬਦਾਂ ਵਿਚ ਫਰਮਾਉਂਦੇ ਹਨ :

*ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ॥*
*ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ॥*[32]

ਪਵਿੱਤਰ ਸ਼ਬਦ ਦੇ ਰਸ ਅਤੇ ਸੁੰਗਧੀ ਨੂੰ ਦਸਦਿਆਂ ਗੁਰੂ ਜੀ ਫਰਮਾਉਂਦੇ ਹਨ :

*ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ*
*ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥*[33]

ਗੁਰੂ ਕਾ ਅੰਮ੍ਰਿਤ ਸੰਤਾਂ ਦੀ ਸੰਗਤ ਰਾਹੀਂ ਪ੍ਰਾਪਤ ਹੁੰਦਾ ਹੈ :

*ਧੁਰਿ ਭਗਤ ਜਨਾ ਕਉ ਬਖਸਿਆ*
*ਹਰਿ ਅੰਮ੍ਰਿਤ ਭਗਤਿ ਭੰਡਾਰਾ॥*[34]

ਜਦੋਂ ਸਿੱਖ ਨੇ ਗੁਰੂ ਦੇ ਪਵਿੱਤਰ ਨਾਮ ਦਾ ਰਸ ਚਖ ਲਿਆ, ਤਾਂ ਉਸ ਨੂੰ ਹੋਰ ਸਾਰੇ ਰਸ ਫਿੱਕੇ ਫਿੱਕੇ ਲਗਣ ਲਗ ਪੈਂਦੇ ਹਨ :

*ਜਿਹਵਾ ਹਰਿ ਰਸਿ ਰਹੀ ਅਘਾਇ॥*
*ਗੁਰਮੁਖਿ ਪੀਵੈ ਸਹਜਿ ਸਮਾਇ॥*
*ਹਰਿ ਰਸੁ ਜਨ ਚਾਖਹੁ ਜੇ ਭਾਈ॥*
*ਤਉ ਕਤ ਅਨਤ ਸਾਦਿ ਲੋਭਾਈ॥*

..........................................

*ਨਾਨਕ ਹਰਿ ਰਸਿ ਹਰਿ ਗੁਣ ਗਾਵੈ॥*[35]

ਸ਼ਾਂਤ ਰਸ ਦਾ ਝਲਕਾਰਾ ਗੁਰੂ ਰਾਮਦਾਸ ਜੀ ਦੀਆਂ ਇਹਨਾਂ ਤੁਕਾਂ ਵਿਚੋਂ ਮਿਲਦਾ ਹੈ :

*ਰਾਮ ਨਾਮੁ ਰਸੁ ਰਾਮ ਰਸਾਇਣੁ*
*ਰਸੁ ਪੀਆ ਗੁਰਮਤਿ ਰਸਭਾ॥*[36]

ਸ਼ਿੰਗਾਰ ਰਸ ਅਧਿਆਤਮਕ ਪ੍ਰੇਮ ਵਿਚੋਂ ਉਪਜਦਾ ਹੈ ਅਤੇ ਇਸ ਦਾ ਝਲਕਾਰਾ ਇਸ ਸਤਰ ਵਿਚੋਂ ਵੇਖੋ :

*ਹਉ ਤਮਰੀ ਕਰਉ ਨਿਤ ਆਸ*
*ਪ੍ਰਭ ਮੋਹਿ ਕਬ ਗਲਿ ਲਾਵਹਿਗੇ॥*[37]

ਗੁਰੂ ਰਾਮਦਾਸ ਜੀ ਇਸ ਤਰ੍ਹਾਂ ਆਪਣੀ ਬਿਹਬਲਤਾ, ਯਾਚਨਾ ਬਿਆਨ ਕਰਦੇ ਹਨ :

*ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ॥*
*ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ॥*

.............................................................

*ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ॥*
*ਕਿਉ ਪਾਈ ਗੁਰੂ ਜਿਤੁ ਲਗਿ ਪਿਆਰਾ ਦੇਖਸਾ॥*[38]

ਇਹਨਾਂ ਰਸਾਂ ਤੋਂ ਇਲਾਵਾ, ਇਹਨਾਂ ਸ਼ਬਦਾਂ ਉਚੇਰੀ ਅਵਸਥਾ ਦਾ ਇਕ ਹੋਰ ਤੱਤ ਹੈ, ਜਿਸ ਨੂੰ ਮੈਂ ਪੂਰਾ-ਸੁਹਜਵਾਦ ਕਹਾਂਗਾ। ਇਹ ਕਾਇਆ ਕਲਪ ਦਾ ਇਕ ਗੁਣ ਹੈ ਜਿਹੜਾ ਮਨੁੱਖ ਨੂੰ ਪਰਮ-ਮਨੁੱਖ ਵਿਚ ਬਦਲ ਦੇਂਦਾ ਹੈ। ਇਹ ਅੰਦਰਲੀ ਚੇਤਨਾ ਦਾ ਰਿੜਕਣਾ ਹੁੰਦਾ ਹੈ, ਜਿਸ ਨਾਲ ਮਨੁੱਖ ਨੂੰ ਦੈਵੀ ਗੁਣਾਂ ਦਾ ਅਨੁਭਵ ਹੋਣ ਲਗ ਪੈਂਦਾ ਹੈ। ਕਈ ਵਾਰ ਉਨ੍ਹਾਂ ਦੀਆਂ ਤੁਕਾਂ ਇਕ ਮੰਤਰ ਦਾ ਰੂਪ ਧਾਰ ਲੈਂਦੀਆਂ ਹਨ। ਇਕ ਸ਼ਬਦ ਰੂਪ ਬਣ ਜਾਂਦੀਆਂ ਹਨ। ਸ਼ਬਦ ਤੱਤ ਬਣ ਜਾਂਦਾ ਹੈ। ਗੁਰੂ ਆਪ ਸ਼ਬਦ ਤੱਤ ਦਾ ਇਕ ਸਜੀਵ ਰੂਪ ਹੁੰਦਾ ਹੈ। ਮੰਤਰ ਅਥਵਾ ਬੀਜ ਮੰਤਰ ਵਾਲੀ ਕਵਿਤਾ ਵਿਚ ਸੰਸਾਰਿਕ ਦ੍ਰਿਸ਼ਟੀ ਅਤੇ ਰੂਹਾਨੀ ਦ੍ਰਿਸ਼ਟੀ ਦੋਨੋਂ ਹੁੰਦੀਆਂ ਹਨ। ਬੜੀ ਸੁੰਦਰ ਸ਼ਬਦ-ਚੋਣ ਲੈਅ ਤਾਲ ਅਤੇ ਵਿਚਾਰਾਂ ਦਾ ਅਨੁਭਵ ਮਨੁੱਖ ਦੇ ਅੰਦਰ ਵਸਦੀ ਦੈਵੀ ਤੇ ਅਨੰਤਤਾ

ਦੀ ਸਪਿਰਟ ਅਤੇ ਮਨੁੱਖ ਵਿਚ ਵਸਦੇ ਅਕਾਲ ਪੁਰਖ ਦੇ ਅਹਿਸਾਸ ਨੂੰ ਜਗਾ ਕੇ ਸਾਡੀ ਦ੍ਰਿਸ਼ਟੀ ਨੂੰ ਹੋਰ ਵਿਸ਼ਾਲ ਬਣਾਉਂਦਾ ਹੈ।[38ੳ]

***ਰਾਗ***

ਪੁਰਾਤਨ ਰਾਗਾਂ ਦੇ ਤਾਲ ਅਤੇ ਲੈ ਕਾਰਨ ਭਗਤੀ ਕਾਵਿ ਦਾ ਸੁਹਜਮਈ ਅਨੰਦ ਹੋਰ ਵੀ ਵਧ ਜਾਂਦਾ ਹੈ। ਰਾਗ-ਵਿਦਿਆ ਵਿਚ ਨਿਪੁੰਨ ਹੋਣ ਦੇ ਨਾਲ ਨਾਲ, ਗੁਰੂ ਰਾਮਦਾਸ ਆਪਣੀ ਬਾਣੀ ਨੂੰ ਰਾਗ ਦੇ ਵਿਸ਼ੇਸ਼ ਸੁਭਾਅ ਮੁਤਾਬਕ ਢਾਲਣ ਦੇ ਵੀ ਸਮਰਥ ਸਨ। ਮਿਸਾਲ ਦੇ ਤੌਰ ਤੇ ਪਹਿਰੇ[39] ਇਕ ਐਸਾ ਕਾਵਿ-ਰੂਪ ਹੈ ਜੋ ਉਪਰਾਮਤਾ ਦੇ ਮੂਡ ਲਈ ਜਚਦਾ ਹੈ। ਗੁਰੂ ਜੀ ਨੇ ਸ੍ਰੀ ਰਾਗ ਨੂੰ ਇਸ ਦੀ ਸੰਗੀਤਾਤ ਮਿਕਤਾ ਕਾਰਨ ਚੁਣਿਆ। ਏਸੇ ਤਰ੍ਹਾਂ ਹੀ ਰਾਗ ਸੂਹੀ ਖੇੜੇ ਤੇ ਖੁਸ਼ੀ ਵਾਲੀ ਰੁਤ ਲਈ ਠੀਕ ਰਹਿੰਦਾ ਹੈ, ਅਤੇ ਏਸੇ ਲਈ ਇਕ ਪਰਿਵਾਰਕ ਮਨੁੱਖ ਦੇ ਸਫਲ ਜੀਵਨ ਨੂੰ ਏਸੇ ਰਾਗ ਵਿਚ ਹੀ ਪ੍ਰਗਟ ਕੀਤਾ ਜਾਂਦਾ ਹੈ। ਇਸ ਅਨੁਸਾਰ ਗੁਰੂ ਜੀ ਨੇ ਸੂਹੀ ਰਾਗ ਵਿਚ ਲਾਵਾਂ ਦਾ ਉਚਾਰਨ ਕੀਤਾ। ਮੈਂ ਏਥੇ ਸੂਹੀ ਰਾਗ ਵਿਚ ਰਚੀ ਗੁਰੂ ਸਾਹਿਬ ਦੀ ਬਾਣੀ ਦੀਆਂ ਕੁਝ ਤੁਕਾਂ ਦੇ ਰਿਹਾ ਹਾਂ:

*ਕਾਇਆ ਸੇਜ ਗੁਰ ਸਬਦਿ ਸੁਖਾਲੀ*
*ਗਿਆਨ ਤਤਿ ਕਰਿ ਭੋਗੋ॥*
*ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ॥...*
*ਆਇਆ ਲਗਨੁ ਗਣਾਇ ਹਿਰਦੈ*
*ਧਨ ਓਮਾਹੀਆ ਬਲਿਰਾਮ ਜੀਉ॥*[40]

ਏਸੇ ਤਰ੍ਹਾਂ ਹੀ ਰਾਗ ਬਿਲਾਵਲ ਬਸੰਤ ਰੁੱਤ ਦਾ ਰਾਗ ਹੈ। ਇਸ ਰਾਗ ਨੂੰ ਖੁਸ਼ੀ ਦੇ ਮੌਕੇ ਤੇ ਗਾਇਆ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ ਬਿਲਾਵਲ ਵਿਚ ਹੇਠ ਲਿਖੇ ਸ਼ਬਦ ਉਚਾਰੇ ਹਨ :

*ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥*
*ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥*[41]

ਏਥੋਂ ਤਾਈਂ ਕਿ ਗੁਰੂ ਜੀ ਨੇ ਇਹ ਮਹਿਸੂਸ ਕੀਤਾ ਕਿ ਵਾਹਿਗੁਰੂ ਕਿਸੇ ਵੀ ਸੰਗੀਤ ਦੀ ਧਾਰਨਾ ਤੋਂ ਪਰੇ ਹੈ :

*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥*
*ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥*[42]

ਪੁਰਾਤਨ ਰਾਗਾਂ ਤੋਂ ਛੁਟ, ਗੁਰੂ ਰਾਮਦਾਸ ਨੇ ਆਪਣੀਆਂ ਵਾਰਾਂ ਲੋਕ ਸੰਗੀਤ ਵਿਚ ਰਚੀਆਂ ਹਨ, ਜਦ ਕਿ ਉਹਨਾਂ ਦੀਆਂ ਕੁਝ ਵਾਰਾਂ ਤਾਂ ਕਾਵਿਕ ਗੱਦ ਵਰਗੀਆਂ ਹਨ। ਆਪਣੀਆਂ ਵਾਰਾਂ ਵਿਚ, ਸਮਾਨਾਂਤਰ ਸੰਦਰਭਾਂ ਦੀ ਨੀਰਸਤਾ ਨੂੰ ਤੋੜਨ ਲਈ ਆਪ ਨੇ ਰਾਗ ਵਿਚਲੀਆਂ ਮਾਤ੍ਰਾਂ ਦੀ ਗਿਣਤੀ ਵਿਚ ਫਰਕ ਪਾਉਣ ਦਾ ਤਜਰਬਾ ਵੀ ਕੀਤਾ ਹੈ। ਵਿਸ਼ੇ ਦੇ ਮੁਤਾਬਿਕ ਅਤੇ ਆਪਣੀ ਕਾਵਿ ਰਚਨਾ ਵਿੱਚ ਤਾਜ਼ਗੀ ਤੇ ਅਮੀਰੀ ਭਰਨ

ਲਈ ਆਪ ਨੇ ਮਾਤ੍ਰਾਂ ਦੀ ਗਿਣਤੀ ਵੀ ਬਦਲ ਦਿੱਤੀ ਹੈ।

### ਸ਼ਬਦ ਚੋਣ

ਸ਼ਬਦ ਚੋਣ ਅਥਵਾ ਕਾਵਿ ਸ਼ੈਲੀ ਦੇ ਸੰਬੰਧ ਵਿਚ ਦਸਣਾ ਹੋਵੇ ਤਾਂ ਗੁਰੂ ਸਾਹਿਬ ਦੇ ਆਪਣੇ ਸ਼ਬਦਾਂ ਵਿਚ ਸਭ ਤੋਂ ਚੰਗੇ ਢੰਗ ਨਾਲ ਇਉਂ ਦਸਿਆ ਜਾ ਸਕਦਾ ਹੈ :

*ਮਿਲਿ ਸਤਿਸੰਗਿ ਬੋਲੀ ਹਰਿ ਬਾਣੀ॥*
*ਹਰਿ ਹਰਿ ਕਥਾ ਮੇਰੈ ਮਨਿ ਭਾਣੀ॥* [43]

ਗੁਰੂ ਜੀ ਵਾਹਿਗੁਰੂ ਦੇ ਸ਼ਬਦ ਨੂੰ ਹਰਿਮੁੱਖ ਜਾਂ ਗੁਰਬਾਣੀ ਜਾਂ ਅੰਮ੍ਰਿਤ ਬਾਣੀ ਕਹਿੰਦੇ ਹਨ। ਇਹ ਭਗਤੀ ਰਸ ਦੀ ਲੀਨਤਾ ਦਾ ਗੁਣ ਹੀ ਹੈ ਜੋ ਕਿ ਇਕ ਸਾਧਾਰਨ ਪਾਠਕ ਨੂੰ ਵੀ ਆਪਣੇ ਨਾਲ ਖਿੱਚ ਲੈਂਦਾ ਹੈ। ਗੁਰਬਾਣੀ ਤਾਂ ਨਾਮ-ਅੰਮ੍ਰਿਤ ਰਸ ਨਾਲ ਭਰੀ ਪਈ ਹੈ ਅਤੇ ਇਹ ਭਗਤੀ ਭਾਵ ਦੀ ਛਹਿਬਰ ਦੀ ਸਤਰੰਗੀ ਪੀਂਘ ਬਣ ਕੇ ਸਾਡੇ ਮਨਾਂ ਵਿਚ ਖੁਸ਼ੀ ਤੇ ਖੇੜਾ ਭਰ ਦੇਂਦੀ ਹੈ:

*ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ*
*ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥* [44]

ਇਸ ਤੋਂ ਛੁਟ ਸ਼ਬਦਾਂ ਦਾ ਵਹਾਅ ਆਪ ਮੁਹਾਰਾ ਅਤੇ ਸ਼ਕਤੀ ਪ੍ਰਦਾਨ ਕਰਨ ਵਾਲਾ ਹੈ ਕਿਉਂਕਿ ਇਕ ਚਸ਼ਮੇ ਵਿਚੋਂ ਨਿਕਲਣ ਵਾਲੇ ਜਲ ਵਾਂਗ ਇਹ ਵਹਾਅ ਪਵਿੱਤਰ ਦਿਲ ਵਿਚੋਂ ਫੁਟਦਾ ਹੈ :

*ਗੁਰ ਅੰਮ੍ਰਿਤ ਭਿੰਨੀ ਦੇਹੁਰੀ*
*ਅੰਮ੍ਰਿਤੁ ਬੁਰਕੇ ਰਾਮ ਰਾਜੇ॥* [45]

ਗੁਰੂ ਜੀ ਦੀ ਬਾਣੀ ਦੀ ਭਾਸ਼ਾ ਦੀ ਇੱਕ ਹੋਰ ਵਿਸ਼ੇਸ਼ਤਾ ਇਸ ਦੀ ਸ਼ਕਤੀ ਹੈ। ਉਹਨਾਂ ਨੇ ਆਪਣੇ ਭਾਵ ਪ੍ਰਗਟ ਕਰਨ ਲਈ ਬੋਦੇ ਤੇ ਜਰਜਰੇ ਹੋ ਚੁੱਕੇ ਮੁਹਾਵਰੇ ਨਹੀਂ ਵਰਤੇ। ਉਹਨਾਂ ਨੇ ਅਖਾਣਾਂ ਮੁਹਾਵਰਿਆਂ ਤੋਂ ਉਹਨਾਂ ਦੀ ਤੀਬਰ ਭਗਤੀ ਭਾਵਨਾ ਅਤੇ ਮਰਦਾਵੀਂ ਸ਼ਖਸ਼ੀਅਤ ਦਾ ਝਲਕਾਰਾ ਮਿਲਦਾ ਹੈ। ਆਪ ਫਰਮਾਉਂਦੇ ਹਨ :

*ਮਨੁ ਰਾਮਿ ਕਸਵਟੀ ਲਾਇਆ*
*ਕੰਚਨੁ ਸੋਵਿੰਨਾ॥* [46]

ਮੈਂ ਤੁਹਾਨੂੰ ਗੌਂਡ ਰਾਗ ਵਿਚ ਉਹਨਾਂ ਦਾ ਇਕ ਖੂਬਸੂਰਤ ਸ਼ਬਦ, ਮਿਸਾਲ ਵਜੋਂ, ਦਸਦਾ ਹਾਂ :

*ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ ਅੰਤਰਿ ਸਾਂਤਿ ਸੀਤਲ ਮਨੁ ਆਪਨਾ॥*
*ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ॥* [47]

ਗੁਰੂ ਰਾਮਦਾਸ ਸਾਧ ਸੰਗਤ ਦੀ ਵਿਸ਼ੇਸ਼ਤਾ ਕਿੰਨੇ ਸੋਹਣੇ ਢੰਗ ਨਾਲ ਬਿਆਨ ਕਰਦੇ ਹਨ :

*ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ*
*ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥* [48]

ਸ਼ਬਦ ਚੋਣ ਵਿਚ ਗੁਰੂ ਰਾਮਦਾਸ ਨੇ ਆਪਣੇ ਸ਼ਬਦਾਂ ਵਿਚ ਜੋ ਖਾਸ ਖਾਸ ਅੱਖਰ ਵਰਤੇ ਹਨ ਉਹ ਨੋਟ ਕਰਨ ਵਾਲੇ ਹਨ। ਸ਼ਬਦਾਂ ਦੇ ਅੰਤ ਤੇ ਅੱਖਰ ੜ, ਡ ਅਤੇ ਟ ਦੀ ਵਰਤੋਂ [49] ਨਾਲ ਸਮੁੱਚਾ ਸ਼ਬਦ ਰਾਗਾਤਮਕ ਬਣ ਜਾਂਦਾ ਹੈ, ਜੋ ਕਿ ਬਹੁਤ ਹੀ ਪ੍ਰਸ਼ੰਸਾ ਵਾਲੀ ਗੱਲ ਹੈ, ਜਿਵੇਂ ਮਿਸਾਲ ਵਜੋਂ ਉਹਨਾਂ ਪਹਿਲੀ ਦੀ ਥਾਂ 'ਪਹਿਲੜੀ' ਅਤੇ ਗਲੇ ਦੀ ਥਾਂ 'ਗਲਾਟੇ' ਆਦਿ ਦੀ ਵਰਤੋਂ ਕੀਤੀ ਹੈ। ਉਹਨਾਂ ਨੇ ਪੰਜਾਬ ਦੇ ਦੱਖਣ-ਪੱਛਮ (ਮੁਲਤਾਨ) ਅਤੇ ਸਿੰਧ ਦੇ ਨਾਲ ਲਗਦੇ ਇਲਾਕੇ ਵਿੱਚ ਬੋਲੀ ਜਾਂਦੀ ਲਹਿੰਦੀ ਬੋਲੀ ਦੇ ਸ਼ਬਦ ਵੀ ਵਰਤੇ ਹਨ। ਕੁਝ ਮਿਸਾਲਾਂ ਹਨ : ਮੈਂਡਾ, ਥੀਸੀ, ਖੀਰ, ਖੇਲਸਾ, ਕਿਥਾਊ ਆਦਿ। ਮਿ. ਸੀ. ਸ਼ੈਕਲ 50 ਨੇ ਗੁਰੂ ਸਾਹਿਬ ਵਲੋਂ ਵਰਤੇ ਗਏ ਲਹਿੰਦੇ ਨਾਲ ਜਾਂ ਅਪਰ ਸਿੰਧ ਦੇ ਇਲਾਕੇ ਦੀ ਬੋਲੀ ਨਾਲ ਮਿਲਦੇ ਜੁਲਦੇ ਸ਼ਬਦਾਂ ਦੀਆਂ ਮਿਸਾਲਾਂ ਵੀ ਦਿੱਤੀਆਂ ਹਨ। ਉਸ ਨੇ ਪੰਜਾਬੀ ਦੀਆਂ ਤਿੰਨ ਵਿਸ਼ੇਸ਼ ਕਿਸਮਾਂ-ਪੂਰਬੀ (ਪਛਮੀ ਹਿੰਦੀ ਦੇ ਬਹੁਤ ਨੇੜੇ) ਕੇਂਦਰੀ (ਆਧੁਨਿਕ ਮਾਝੀ ਨਾਲ ਮਿਲਦੀ ਜੁਲਦੀ) ਅਤੇ ਪਛਮੀ (ਲਹਿੰਦੀ ਜਾਂ ਦੱਖਣ-ਪੱਛਮ ਦੀ ਉਪਭਾਖਾ) ਦਾ ਹਵਾਲਾ ਦਿੱਤਾ ਹੈ ਜੋ ਕਿ ਆਦਿ ਗ੍ਰੰਥ ਵਿਚ ਵਰਤੀਆਂ ਗਈਆਂ ਹਨ। ਉਸ ਨੇ ਇਹ ਸਿੱਟਾ ਕੱਢਿਆ ਹੈ ਕਿ ਸਿੱਖਾਂ ਦੇ ਪਵਿੱਤਰ ਗ੍ਰੰਥ ਵਿਚ ਭਾਸ਼ਾ ਦੀ ਵਿਸ਼ੇਸ਼ ਸਥਾਨਕ ਸ਼ੈਲੀਬਧ ਕਿਸਮ ਵਰਤੀ ਗਈ ਹੈ ਜਿਸ ਨੂੰ ਉਹ ਦੱਖਣੀ-ਪੱਛਮੀ ਕਿਸਮ ਦਾ ਨਾਂ ਦੇਂਦਾ ਹੈ ਅਤੇ ਜੋ ਬਾਬਾ ਫਰੀਦ, ਗੁਰੂ ਨਾਨਕ, ਗੁਰੂ ਅਰਜਨ ਦੀ ਬਾਣੀ ਵਿਚ ਅਤੇ ਵਿਸ਼ੇਸ਼ ਕਰਕੇ ਸਲੋਕਾਂ ਵਿਚ ਵੀ ਵੇਖੀ ਜਾ ਸਕਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਰਾਮਦਾਸ ਨੇ ਗੁਰੂ ਅਰਜਨ ਦੇ ਮੁਕਾਬਲੇ ਤੇ ਲਹਿੰਦੀ ਉਪਭਾਸ਼ਾ ਦੇ ਬਹੁਤ ਘਟ ਸ਼ਬਦ ਅਤੇ ਮੁਹਾਵਰੇ ਵਰਤੇ ਹਨ। ਇਸ ਤੋਂ ਛੁਟ ਉਹਨਾਂ ਲਹਿੰਦੀ ਉਪ ਭਾਖਾ ਦੇ ਅਰਬੀ ਤੇ ਫਾਰਸੀ ਦੇ ਸ਼ਬਦਾਂ ਨਾਲੋਂ ਹਿੰਦੀ ਅਤੇ ਸੰਤ-ਭਾਸ਼ਾ ਦੇ ਸ਼ਬਦਾਂ ਦੀ ਵਧੇਰੇ ਵਰਤੋਂ ਕੀਤੀ ਹੈ।

ਗੁਰੂ ਰਾਮਦਾਸ ਦੀ ਸ਼ਬਦ ਚੋਣ ਦੀ ਇਕ ਹੋਰ ਖਾਸ ਗੱਲ ਇਹ ਹੈ ਕਿ ਉਹਨਾਂ ਨੇ ਮਿਸ਼ਰਤ ਸ਼ਬਦ ਘੜੇ ਹਨ। ਇਹਨਾਂ ਸ਼ਬਦਾਂ ਨਾਲ ਉਹਨਾਂ ਦੀ ਬਾਣੀ ਵਿਚ ਹੋਰ ਵਿਲੱਖਣਤਾ ਆਈ ਹੈ। ਲਟੂਰੀ ਮਧੁਰੀ, ਸੁਖ ਸਾਗਰ, ਚਿਰੀ ਵਿਛੁੰਨਾ, ਠਗ ਮਾਇਆ, ਪ੍ਰਾਨ ਸਖਾਈ ਵਰਗੇ ਸ਼ਬਦਾਂ ਨੇ ਉਹਨਾਂ ਦੇ ਸ਼ਬਦਾਂ ਵਿਚ ਰਾਗਾਤਮਿਕ ਅਮੀਰੀ ਭਰ ਦਿੱਤੀ ਹੈ। ਗੁਰੂ ਰਾਮਦਾਸ ਨੇ ਸ਼ਬਦਾਂ ਵਿਚ ਰੰਗੀਨੀ ਤੇ ਲੈਅਮਈ ਗੁਣ ਭਰਨ ਲਈ ਲਗਾਂ ਮਾਤਰਾਂ ਨੂੰ ਥੋੜ੍ਹਾ ਬਹੁਤਾ ਸੋਧਿਆ ਵੀ ਹੈ, ਜਿਵੇਂ ਵਜੀ ਵਧਾਈ ਦੀ ਥਾਂ ਵਜੀ ਵਾਧਾਈ, ਲਜ ਦੀ ਥਾਂ ਲਾਜ, ਮਠਿਆਈ ਦੀ ਥਾਂ ਮਿਠਆਈ। ਗੁਰੂ ਸਾਹਿਬ ਨੇ ਸਮੁੱਚੇ ਤੌਰ ਤੇ ਭਾਸ਼ਾ ਨੂੰ ਅਮੀਰ ਅਤੇ ਰਾਗਾਤਮਿਕ ਬਣਾਉਣ ਲਈ ਅਜਿਹੇ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ।

## *ਪਵਿੱਤਰ ਰਾਗ*

ਗੁਰੂ ਰਾਮਦਾਸ ਜੀ ਇਸ ਕਲਯੁਗ ਵਿਚ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਪਵਿੱਤਰ ਨਾਮ ਦਾ ਗਾਇਨ ਕਰਨਾ ਸਭ ਤੋਂ ਚੰਗਾ ਸਾਧਨ ਮੰਨਦੇ ਹਨ। ਉਸ ਅਕਾਲ ਪੁਰਖ ਵਿਚ ਅਭੇਦ ਹੋਣ ਲਈ ਕੋਈ ਕਠਨ ਤਪੱਸਿਆ ਕਰਨ ਦੀ ਲੋੜ ਨਹੀਂ। ਉਸ

ਦੈਵੀ ਸ਼ਕਤੀ ਨਾਲ ਇਕ-ਸੁਰ ਹੋਣ ਲਈ ਕੀਰਤਨ ਹੀ ਇਕ ਸਾਧਨ ਹੈ। ਆਪ ਫਰਮਾਉਂਦੇ ਹਨ :

*ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ॥*[51]

ਗੁਰੂ ਰਾਮਦਾਸ ਜੀ ਨਟ ਰਾਗ ਵਿਚ ਵੀ ਇਸ ਗੱਲ ਨੂੰ ਇਉਂ ਦੁਹਰਾਂਦੇ ਹਨ :

*ਹਰਿ ਕੀਰਤਿ ਕਲਜੁਗ ਵਿਚਿ ਊਤਮ*
*ਮਤਿ ਗੁਰਮਤਿ ਕਥਾ ਭਜੰਤੀ॥*
*ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ*
*ਤਿਸੁ ਜਨ ਕੈ ਹਉ ਕੁਰਬਾਨੰਤੀ॥*[52]

ਅਤੇ ਫਿਰ

*ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ॥*
*ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ॥*[53]

ਗੁਰੂ ਰਾਮਦਾਸ ਕੀਰਤਨ ਦੇ ਬਹੁਤ ਰਸੀਏ ਸਨ। ਆਪ ਕੀਰਤਨ ਕਰਨ ਵਿਚ ਕਿਸੇ ਕਿਸਮ ਦੀ ਦੇਰੀ ਜਾਂ ਸੁਸਤੀ ਨਹੀਂ ਸਨ ਬਰਦਾਸ਼ਤ ਕਰ ਸਕਦੇ। ਇਕ ਵਾਰੀ ਕੀਰਤਨੀਏ ਸਮੇਂ ਸਿਰ ਦਰਬਾਰ ਵਿਚ ਨਾ ਪਹੁੰਚੇ, ਤਾਂ ਉਹਨਾਂ ਨੂੰ ਬੁਲਾਉਣ ਲਈ ਉਹਨਾਂ ਨੂੰ ਸੁਨੇਹਾ ਘੱਲਿਆ। ਇਸ ਦੌਰਾਨ ਉਹਨਾਂ ਨੂੰ ਬੜੀ ਬੇਚੈਨੀ ਮਹਿਸੂਸ ਹੋਈ। ਪਵਿੱਤਰ ਰਾਗ ਲਈ ਆਪਣੀ ਬਿਹਬਲਤਾ ਵਜੋਂ, ਉਹਨਾਂ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

*ਮੇਰੈ ਮਨਿ ਐਸੀ ਭਗਤਿ ਬਨਿ ਆਈ॥*
*ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ*
*ਜੈਸੇ ਜਲ ਬਿਨੁ ਮੀਨੁ ਮਰਿ ਜਾਈ॥*
*ਕਬ ਕੋਊ ਮੇਲੈ ਪੰਚ ਸਤਿ ਗਾਇਣ ਕਬ ਕੋ ਰਾਗ ਧੁਨਿ ਉਠਾਵੈ॥*
*ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ*
*ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ॥*[54]

ਇਕ ਹੋਰ ਮੌਕੇ ਤੇ, ਚੌਥੇ ਗੁਰੂ ਲਿਖਦੇ ਹਨ :

*ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ*
*ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ॥*
*ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ*
*ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ॥*[55]

ਕਿਉਂਕਿ ਕੀਰਤਨ ਹੀ ਗੁਰੂ ਜੀ ਦੇ ਜੀਵਨ ਦਾ ਸਰਬੋਤਮ ਮਨੋਰਥ ਹੈ। ਇਸ ਲਈ ਸਰੀਰ ਦਾ ਜਿਹੜਾ ਵੀ ਹਿੱਸਾ ਪਰਮਾਤਮਾ ਦੀ ਉਸਤਤ ਦਾ ਗਾਇਨ ਕਰਦਾ ਹੈ, ਉਹ ਅੰਗ ਬੜਾ ਹੀ ਪਵਿੱਤਰ ਹੁੰਦਾ ਹੈ। ਗੁਰੂ ਰਾਮਦਾਸ ਜੀ ਫਰਮਾਉਂਦੇ ਹਨ :

*ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ*
*ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥*[56]

ਜਿਹੜੇ ਪ੍ਰਾਣੀ ਪ੍ਰਭੂ ਦਾ ਗੁਣ ਗਾਇਨ ਕਰਦੇ ਹਨ ਜਾਂ ਉਸ ਦੀ ਮਹਿਮਾ ਨੂੰ ਸੁਣਦੇ ਹਨ, ਉਹ ਬੜੇ ਵਡਭਾਗੀ ਹਨ। ਗੁਰੂ ਜੀ ਫਰਮਾਉਂਦੇ ਹਨ :

*ਧੰਨੁ ਧਨੁ ਭਾਗ ਤਿਨਾ ਭਗਤ ਜਨਾ*
*ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*
*ਧੰਨੁ ਧਨੁ ਭਾਗ ਤਿਨਾ ਸੰਤ ਜਨਾ*
*ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*[57]

ਗੁਰੂ ਰਾਮਦਾਸ ਜੀ ਲਈ ਕੀਰਤਨ ਜੀਵਨ ਦਾ ਇਕ ਪਵਿੱਤਰ ਨਿਸ਼ਾਨਾ ਅਤੇ ਇਕ ਬਹੁਤ ਹੀ ਚੰਗਾ ਰੁਝੇਵਾਂ ਹੈ :

*ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ*
*ਜਪਿ ਹਰਿ ਹਰਿ ਨਾਮੁ ਉਧਾਰੇ ਰਾਮ॥*
*ਸਭ ਕਿਲਵਿਖ ਪਾਪ ਦੁਖ ਕਟਿਆ ਮੇਰੀ ਜਿੰਦੜੀਏ*
*ਮਲੁ ਗੁਰਮੁਖਿ ਨਾਮਿ ਉਤਾਰੇ ਰਾਮ॥*[58]

ਗੁਰੂ ਰਾਮਦਾਸ ਜੀ ਕੀਰਤਨ ਪ੍ਰਤੀ ਆਮ ਬੇਰੁਖੀ ਨੂੰ ਬਹੁਤ ਮਾੜਾ ਸਮਝਦੇ ਹਨ :

*ਜਿਸ ਨੋ ਪਰਤੀਤਿ ਹੋਵੈ ਤਿਸਕਾ ਗਾਵਿਆ ਥਾਇ ਪਵੈ*
*ਸੋ ਪਾਵੈ ਦਰਗਹ ਮਾਨੁ॥*
*ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ*
*ਉਨਕਾ ਉਤਰਿ ਜਾਇਗਾ ਝੂਠੁ ਗੁਮਾਨੁ॥*[59]

ਹੇਠ ਲਿਖੀਆਂ ਸੱਤਰਾਂ ਵਿਚ ਗੁਰੂ ਜੀ ਸੱਚੇ ਕੀਰਤਨ ਦੇ ਵਿਚਾਰ ਨੂੰ ਇਉਂ ਪ੍ਰਗਟ ਕਰਦੇ ਹਨ :

*ਸੇਵਕ ਸਿਖ ਪੂਜਣ ਸਭ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*[60]

ਇਹ ਇਕ ਸਾਧਾਰਨ ਜਿਹੀ ਸਮਝ ਵਾਲੀ ਗੱਲ ਹੈ ਕਿ ਸੰਸਾਰ ਵਿਚ ਬਹੁਤ ਸਾਰੇ ਗੁਣੀ ਗਵਈਏ ਹਨ, ਜਿਹੜੇ ਪ੍ਰਭੂ ਦੀ ਉਸਤਤ ਦਾ ਗਾਇਨ ਕਰਦੇ ਹਨ, ਪਰ ਉਹਨਾਂ ਦੇ ਮਨ ਵਿਚ ਉਹਨਾਂ ਦਾ ਕੋਈ ਹਿਤ ਜਾਂ ਸੁਆਰਥ ਲੁਕਿਆ ਹੋਇਆ ਹੁੰਦਾ ਹੈ। ਅਜਿਹੀ ਕਿਸਮ ਦਾ ਕੀਰਤਨ ਪਰਵਾਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਜਿਸ ਗੱਲ ਉਪਰ ਗੁਰੂ ਜੀ ਨੇ ਜ਼ੋਰ ਦਿੱਤਾ ਹੈ, ਇਸ ਕਿਸਮ ਦੇ ਕੀਰਤਨ ਵਿਚ ਉਹਨਾਂ ਰਾਗੀਆਂ ਦੀ ਆਪ ਮੁਹਾਰੀ ਸ਼ਰਧਾ ਦੀ ਝਲਕ ਨਜ਼ਰ ਨਹੀਂ ਆਉਂਦੀ। ਇਸ ਸੰਬੰਧੀ ਗੁਰੂ ਰਾਮਦਾਸ ਜੀ ਫਰਮਾਉਂਦੇ ਹਨ :

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ*
*ਨਹੀ ਹਰਿ ਹਰਿ ਭੀਜੈ ਰਾਮ ਰਾਜੇ॥*

*ਜਿਨ੍ਾ ਅੰਤਰਿ ਕਪਟੁ ਵਿਕਾਰੁ ਹੈ*
*ਤਿਨਾ ਰੋਇ ਕਿਆ ਕੀਜੈ॥*
*ਹਰਿ ਕਰਤਾ ਸਭੁ ਕਿਛ ਜਾਣਦਾ*
*ਸਿਰਿ ਰੋਗ ਹਥੁ ਦੀਜੈ॥*
*ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ*
*ਹਰਿ ਭਗਤਿ ਹਰਿ ਲੀਜੈ॥*[61]

ਇਕ ਯੋਗੀ ਜੁੜੀ ਸੰਗਤ ਵਿਚ ਆ ਕੇ ਵੀਣਾ ਵਜਾਉਣ ਲਗ ਪਿਆ ਅਤੇ ਉਸ ਨੇ ਕਿਹਾ ਕਿ ਉਸ ਨੇ ਇਸ ਵੀਣਾ ਦੇ ਰਾਗ ਵਿਚੋਂ ਇਲਾਹੀ ਨਾਦ ਸੁਣਿਆ ਹੈ। ਉਸ ਦੇ ਜਵਾਬ ਵਿਚ ਗੁਰੂ ਰਾਮਦਾਸ ਨੇ ਦਸਿਆ ਕਿ ਸੱਚੀ ਭਗਤੀ ਤੋਂ ਬਿਨਾਂ ਇਹ ਸਾਰਾ ਗਾਉਣਾ ਬੱਚਿਆਂ ਦਾ ਮਨ ਪਰਚਾਵਾ ਹੀ ਹੈ :

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥*
*ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥*
*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥*[62]

ਪਰਮਾਤਮਾ ਦੀ ਮਹਿਮਾ ਅਥਵਾ ਮਹਾਨਤਾ ਦਾ ਗਾਇਨ ਕਰਨ ਲਈ ਕਿਸੇ ਵਿਅਕਤੀ ਨੂੰ ਕੋਈ ਤਜਰਬੇਕਾਰ ਜਾਂ ਮਾਹਿਰ ਰਾਗੀ ਹੋਣ ਦੀ ਲੋੜ ਨਹੀਂ। ਕੀਰਤਨ ਵਿਚ ਜਿਸ ਚੀਜ ਦੀ ਲੋੜ ਹੈ, ਉਹ ਹੈ ਦਿਲੋਂ ਉਪਜੀ ਸ਼ਰਧਾ ਤੇ ਭਗਤੀ, ਨਾ ਕਿ ਰਾਗਾਤਮਕ ਸੁਰਾਂ ਦਾ ਵਿਖਾਵਾ। ਏਸੇ ਤਰ੍ਹਾਂ ਹੀ ਸਿੱਖ ਧਰਮ ਵਿਚ ਨ੍ਰਿਤ ਦੀ ਕੋਈ ਮਨਾਹੀ ਨਹੀਂ। ਕਈ ਭਗਤ ਤਾਂ ਪ੍ਰਮਾਤਮਾ ਦੀ ਭਗਤੀ ਵਿਚ ਏਨੇ ਲੀਨ ਹੋ ਜਾਂਦੇ ਹਨ ਕਿ ਆਪਣਾ ਆਪ ਭੁਲ ਕੇ ਬੇਖੁਦੀ ਵਿਚ ਨੱਚਣ ਲਗ ਜਾਂਦੇ ਹਨ। ਗੁਰੂ ਰਾਮਦਾਸ ਜੀ ਫਰਮਾਉਂਦੇ ਹਨ :

*ਇਹੁ ਮਨੁ ਨਾਚੈ ਸਤਿਗੁਰ ਆਗੈ*
*ਅਨਹਦ ਸਬਦ ਧੁਨਿ ਤੂਰ ਵਜਈਆ॥*
*ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ*
*ਰਖਿ ਰਖਿ ਚਰਣ ਹਰਿ ਤਾਲ ਪੂਰਈਆ॥*[63]

ਰਾਗ ਆਸਾ ਵਿਚ ਗੁਰੂ ਰਾਮਦਾਸ ਜੀ ਨ੍ਰਿਤ ਨੂੰ ਸਮਾਧੀ ਨਾਲ ਤੁਲਨਾ ਦੇਂਦੇ ਹਨ:

*ਹਰਿ ਜਨ ਨਾਚਹੁ ਹਰਿ ਹਰਿ ਧਿਆਇ॥*
*ਐਸੇ ਸੰਤ ਮਿਲਹਿ ਮੇਰੇ ਭਾਈ*
*ਹਮ ਜਨ ਕੇ ਧੋਵਹਿ ਪਾਇ॥*[64]

ਗੁਰੂ ਰਾਮਦਾਸ ਆਪਣੇ ਪੂਰਵਜਾਂ ਵਾਂਗ, ਕੀਰਤਨ ਦੇ ਅਨੇਕ ਪੱਖੀ ਲਾਭਾਂ ਦਾ ਵਰਣਨ ਕਰਦੇ ਹਨ। ਪਰਮਾਤਮਾ ਨਾਲ ਜੁੜਨ ਦਾ ਇਹ ਇਕ ਸਭ ਤੋਂ ਵਧੀਆ ਤਰੀਕਾ ਹੈ – *ਯੋਗ ਬਣਿਆ ਤੇਗ ਕੀਰਤਨ ਗਾਈ।*[64ੳ] ਇਹਦੇ ਲਾਭ ਹਾਂ-ਪੱਖੀ ਦੇ ਨਾਂਹ-ਪੱਖੀ ਦੋਵੇਂ ਹਨ। ਇਕ ਪਾਸੇ ਕੀਰਤਨ ਮਨ ਦੀ ਮੈਲ ਨੂੰ ਧੋ ਦੇਂਦਾ ਹੈ ਅਤੇ ਦੂਜੇ ਪਾਸੇ ਮਨ

ਨੂੰ ਸਥਿਰ ਕਰਕੇ ਮਨੁੱਖ ਦੇ ਗੁਣਾਂ ਨੂੰ ਮਜ਼ਬੂਤ ਬਣਾ ਦੇਂਦਾ ਹੈ। ਪਰ ਪਹਿਲਾਂ ਆਓ ਗੁਰੂ ਸਾਹਿਬ ਦੇ ਸ਼ਬਦਾਂ ਵਿਚ ਹੀ ਕੀਰਤਨ ਦੇ ਗੁਣਾਂ ਨੂੰ ਜਾਣ ਲਈਏ :

*ਹਰਿ ਜਸੁ ਗਾਵਹੁ ਭਗਵਾਨ॥*
*ਜਸੁ ਗਾਵਤ ਪਾਪ ਲਹਾਨ॥*[65]

ਇਕ ਹੋਰ ਥਾਂ ਤੇ ਸੋਰਠ ਦੀ ਵਾਰ ਵਿਚ ਗੁਰੂ ਜੀ ਇਸ ਵਿਚਾਰ ਨੂੰ ਇਉਂ ਦੁਹਰਾਂਦੇ ਹਨ :

*ਹਰਿ ਨਾਮੁ ਸਲਾਹੀ ਰੰਗ ਸਿਉ*
*ਸਭ ਕਿਲਵਿਖ ਕ੍ਰਿਖਾ॥*[66]

ਕੀਰਤਨ ਦੇ ਹਾਂ-ਪੱਖੀ ਉਸਾਰੂ ਲਾਭ ਬੇਅੰਤ ਹਨ। ਗੁਰੂ ਜੀ ਕਹਿੰਦੇ ਹਨ :

*ਧਨੁ ਧਨੁ ਭਾਗ ਤਿਨਾ ਭਗਤ ਜਨਾ*
*ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*
*ਧਨੁ ਧਨੁ ਭਾਗ ਤਿਨਾ ਸਾਧ ਜਨਾ*
*ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*[67]

ਗੁਰੂ ਰਾਮਦਾਸ ਨੇ ਇਹ ਮਹਿਸੂਸ ਕੀਤਾ ਕਿ ਕੀਰਤਨ ਸਦਾ ਹੀ ਆਸ ਅਤੇ ਅਨੰਦ ਦਾ ਸਰੋਤ ਬਣਿਆ ਰਹੇਗਾ :

*ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ॥*
*ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ*
*ਨਿਤ ਚੜੈ ਸਵਾਈ॥*[68]

ਪ੍ਰਭੂ ਆਪਣੇ ਉਹਨਾਂ ਸੇਵਕਾਂ ਨੂੰ ਆਵਾਗਵਣ ਦੇ ਚੱਕਰ ਤੋਂ ਮੁਕਤ ਕਰ ਦੇਂਦਾ ਹੈ, ਜੋ ਕੀਰਤਨ ਕਰਦੇ ਹਨ :

*ਹਉ ਅਨਦਿਨੁ ਨਾਮੁ ਲਈ ਕਰਤਾਰੇ॥*
*ਜਿਨਿ ਸੇਵਕ ਭਗਤ ਸਭੇ ਨਿਸਤਾਰੇ॥*[69]

ਚੌਥੇ ਗੁਰੂ ਜੀ ਸਿਰੀ ਰਾਗ ਵਿਚ ਇਸ ਗੱਲ ਦਾ ਜ਼ਿਕਰ ਕਰਦੇ ਹਨ ਕਿ ਮਨੁੱਖ ਕੀਰਤਨ ਰਾਹੀਂ ਪਰਮ ਪਦ ਤੇ ਪੁੱਜ ਜਾਂਦਾ ਹੈ :

*ਜਨ ਨਾਨਕਿ ਬ੍ਰਹਮੁ ਪਛਾਣਿਆ*
*ਹਰਿ ਕੀਰਤਿ ਕਰਮ ਕਮਾਉ॥*[70]

ਗੁਰੂ ਜੀ ਅਨੁਸਾਰ, ਮਨੁੱਖ ਦੇ ਆਪਣੇ ਕਰਮਾਂ ਨਾਲ ਫਲ ਨਹੀਂ ਮਿਲਦਾ, ਸਗੋਂ ਵਾਹਿਗੁਰੂ ਦੀ ਮਿਹਰ ਸਦਕਾ ਹੀ ਮਿਲਦਾ ਹੈ:

*ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ॥*
*ਗੁਰਮਤੀ ਨਾਮੁ ਨਿਰਮਲੋੁ ਨਿਰਮਲ ਨਾਮੁ ਧਿਆਇ॥*[71]

ਅਤੇ ਫਿਰ :

*ਆਪਿ ਕ੍ਰਿਪਾਲ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ॥*

*ਨਾਨਕ ਆਪਿ ਅਨਗ੍ਰਹੁ ਕੀਆ ਹਮ ਦਾਸਨਿ ਦਾਸਨਿ ਦਾਸਾ॥*[72]

ਜਦੋਂ ਗੁਰੂ ਰਾਮਦਾਸ ਜੀ ਨੂੰ ਪੁਛਿਆ ਗਿਆ ਕਿ ਉਹਨਾਂ ਨੂੰ ਸਭ ਤੋਂ ਚੰਗਾ ਰਾਗ ਕਿਹੜਾ ਲਗਦਾ ਹੈ ਤਾਂ ਉਹਨਾਂ ਉਤਰ ਦਿੱਤਾ ਕਿ ਪਵਿੱਤਰ ਸੰਗੀਤ ਤਾਂ ਮੰਜ਼ਲ ਤਕ ਪੁੱਜਣ ਦਾ ਇਕ ਸਾਧਨ ਹੈ। ਮੰਜ਼ਲ ਤਾਂ ਅਕਾਲਪੁਰਖ ਵਿਚ ਅਭੇਦ ਹੋ ਜਾਣ ਦੀ ਹੈ। ਜਿਹੜਾ ਰਾਗ ਸ਼ਾਂਤੀ ਅਤੇ ਪ੍ਰਭੂ ਵਿਚ ਇਕ-ਸੁਰਤਾ ਪ੍ਰਦਾਨ ਕਰਦਾ ਹੋਵੇ, ਉਹੀ ਭਗਤ ਜਨ ਲਈ ਸਭ ਤੋਂ ਵਧੀਆ ਰਾਗ ਹੁੰਦਾ ਹੈ। ਮੁੱਖ ਮਨੋਰਥ ਤਾਂ ਇਕ ਆਤਮਾ ਦਾ ਪਰਮਾਤਮਾ ਵਿਚ ਲੀਨ ਹੋਣਾ ਅਤੇ ਪਰਮ ਅਨੰਦ ਦੀ ਅਵਸਥਾ ਪ੍ਰਾਪਤ ਕਰਨਾ ਹੈ।

ਕਈ ਸੋਰਠ ਰਾਗ ਨੂੰ ਖੁਸ਼ੀ ਭਰਿਆ ਰਾਗ ਸਮਝਦੇ ਹਨ, ਪਰ ਗੁਰੂ ਰਾਮਦਾਸ ਜੀ ਇਸ ਲਈ ਇੱਕ ਸ਼ਰਤ ਲਾਗੂ ਕਰਦੇ ਹਨ :

*ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ॥*

*ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ॥*

*ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ॥*[73]

ਕਈ ਹੋਰ ਬਿਲਾਵਨ ਰਾਗ ਇਸ ਦਾ ਸ਼ਾਬਦਿਕ ਅਰਥ ਹੈ ਅਨੰਦ ਪੂਰਨ-ਨੂੰ ਇਕ ਅਨੰਦ ਪ੍ਰਦਾਨ ਕਰਨ ਵਾਲਾ ਰਾਗ ਕਹਿੰਦੇ ਹਨ, ਪਰ ਗੁਰੂ ਜੀ ਸਾਨੂੰ ਦਸਦੇ ਹਨ ਕਿ ਇਸ ਰਾਗ ਦੀ ਲੈਅ ਤਾਂ ਹੀ ਅਨੰਦ ਦੇਵੇਗੀ ਜੇਕਰ ਇਸ ਨੂੰ ਪਵਿੱਤਰ ਨਾਮ ਨਾਲ ਜੋੜਿਆ ਜਾਵੇ। ਗੁਰੂ ਰਾਮਦਾਸ ਜੀ ਇਸ ਲਈ ਇਕ ਤਜਰਬਾ ਦਸਦੇ ਹਨ, ਜਿਸ ਰਾਹੀਂ ਇਹ ਫੈਸਲਾ ਕੀਤਾ ਜਾ ਸਕਦਾ ਹੈ ਕਿ ਇਸ ਨਾਲ ਪ੍ਰਭੂ ਤੁਹਾਡੇ ਮਨ ਅਤੇ ਆਤਮਾ ਵਿਚ ਪ੍ਰਵੇਸ਼ ਕਰ ਜਾਂਦਾ ਹੈ।

*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ*

*ਜਿਤੁ ਵਸਿਆ ਮਨਿ ਆਇ॥*[74]

### ਲੋਕ ਸੰਗੀਤ

ਜੋ ਬਾਣੀ ਲੋਕ ਸੰਗੀਤ ਦੀ ਧਾਰਨਾ ਤੇ ਉਚਾਰੀ ਗਈ ਹੈ, ਉਹ ਮੁੱਖ ਰੂਪ ਵਿਚ ਵਾਰਾਂ ਹਨ। ਇਹਨਾਂ ਦੀ ਬੁਨਿਆਦ ਪੁਰਾਤਨ ਰਾਗ ਹੈ, ਜਦ ਕਿ ਧੁਨ ਆਮ ਕਰਕੇ ਕਿਸੇ ਪ੍ਰਸਿੱਧ ਵਾਰ ਦੀ ਹੈ। ਵਾਰ ਦਾ ਮਨੋਰਥ ਮਨ ਵਿਚ ਬੀਰ ਰਸੀ ਭਾਵਨਾ ਉਜਾਗਰ ਕਰਨਾ ਹੁੰਦਾ ਹੈ। ਇਸ ਦੀ ਸ਼ਬਦ ਚੋਣ ਸਾਦੀ ਹੁੰਦੀ ਹੈ, ਪ੍ਰੰਤੂ ਇਸ ਦਾ ਪ੍ਰਭਾਵ ਬਹੁਤ ਉਚੀ ਪੱਧਰ ਦਾ ਭਾਵਕ ਹੁੰਦਾ ਹੈ। ਗੁਰੂ ਰਾਮਦਾਸ ਦੀਆਂ ਵਾਰਾਂ ਵਿਚ, ਜਿਹੜੀਆਂ ਕਿ ਵਿਸ਼ੇ ਪਖੋਂ ਅਧਿਆਤਮਕ ਹਨ, ਰਵਾਇਤੀ ਵਾਰਾਂ ਵਿਚ ਹਥਿਆਰਾਂ ਦੀ ਟੱਕਰ ਦੀ ਥਾਂ, ਵਿਚਾਰਾਂ ਦੀ ਟੱਕਰ ਹੈ। ਇਹਨਾਂ ਵਾਰਾਂ ਰਿਚ ਸੱਚ ਤੇ ਝੂਠ ਦੀ, ਭਗਤੀ ਅਤੇ ਦੰਭ, ਮਰਯਾਦਾ ਤੇ ਅਮਲ ਦੀ ਟੱਕਰ ਹੈ।

ਗੁਰੂ ਰਾਮਦਾਸ ਦੀਆਂ ਰਾਗਾਤਮਕ ਰਚਨਾਵਾਂ ਨੂੰ ਅਤਿ ਅਮੁੱਲੀਆਂ ਕੀਮਤਾਂ ਦਾ ਸੁਮੇਲ ਭਾਵ ਸਤਿ, ਸੁੰਦਰਤਾ ਤੇ ਅਨੰਦ ਦਾ ਸੁਮੇਲ ਕਿਹਾ ਜਾ ਸਕਦਾ ਹੈ। ਸਤਿ ਸੁਹਾਣ

ਸਦਾ ਮਨ ਚਾਓ। ਸਰਬੋਤਮ ਸਤਿ ਹੀ ਮਨੁੱਖੀ ਨੈਤਿਕਤਾ ਦੀ ਮੰਜ਼ਲ ਹੈ – ਉਸ ਦਾ ਪ੍ਰਮਾਤਮਾ ਤੇ ਉਸ ਦੀ ਸ੍ਰਿਸ਼ਟੀ ਨਾਲ ਪਿਆਰ, ਸਰਬੋਮ ਸੁੰਦਰਤਾ ਮਨੁੱਖੀ ਕਲਾ ਦੀ ਮੰਜ਼ਲ ਹੈ ਗੁਰੂ ਦੇ ਸੰਦੇਸ਼ ਨੂੰ ਸਮਝਣਾ ਅਤੇ ਉਸ ਦੀ ਮਹਿਮਾ ਦਾ ਗਾਇਨ ਕਰਨਾ, ਸਰਬੋਤਮ ਮਹਾਨਤਾ ਮਨੁੱਖੀ ਅਧਿਆਤਮਕਤਾ ਦੀ ਮੰਜ਼ਲ ਹੈ – ਉਸ ਦੀ ਦੈਵੀ ਸ਼ਕਤੀ ਵਿਚ ਅਭੇਦਤਾ। ਇਸ ਲਈ ਸਤਿ, ਸੁੰਦਰਤਾ ਅਤੇ ਮਹਾਨਤਾ ਦਾ ਭੰਡਾਰ ਸਾਨੂੰ ਗੁਰੂ ਰਾਮਦਾਂਸ ਦੀ ਬਾਣੀ ਵਿਚੋਂ ਮਿਲਦਾ ਹੈ।

ਅੰਤ ਵਿਚ, ਗੁਰੂ ਰਾਮਦਾਸ ਜੀ ਨਾ ਕੇਵਲ ਇਕ ਵਿਆਪਕ ਗਾਇਕ ਹਨ, ਸਗੋਂ ਉਹ ਕਵੀਆਂ ਦੇ ਕਵੀ ਵੀ ਹਨ। ਉਹਨਾਂ ਵਿਚਲਾ ਸੰਤ ਸਰੂਪ ਸਤਿ ਨੂੰ ਪਰਮਾਤਮਾ ਦਾ ਸ਼ਬਦ ਕਰਕੇ ਦਸਦਾ ਹੈ, ਉਹਨਾਂ ਵਿਚਲਾ ਕਵੀ ਸਤਿ ਨੂੰ ਸੁੰਦਰਤਾ ਦੀ ਸ਼ਕਤੀ ਵਿਚ ਸਮੋਇਆ ਪ੍ਰਗਟ ਕਰਦਾ ਹੈ, ਉਹਨਾਂ ਵਿਚਲਾ ਗਾਇਕ ਸਤਿ ਨੂੰ ਪਰਮ ਅਨੰਦ ਦੀ ਸ਼ਕਤੀ ਵਜੋਂ ਉਜਾਗਰ ਕਰਦਾ ਹੈ। ਇਸ ਲਈ ਇਕ ਸੰਤ, ਕਵੀ ਅਤੇ ਗਾਇਕ, ਭਾਵ ਗੁਰੂ, ਸ਼ਾਇਰ ਅਤੇ ਢਾਡੀ-ਇਹ ਸਾਰੇ ਗੁਣ ਉਸ ਇਕ ਮਹਾਨ ਸ਼ਖਸੀਅਤ ਵਿਚ ਵਿਦਮਾਨ ਸਨ।

## ਹਵਾਲੇ


1. ਆਦਿ ਗ੍ਰੰਥ, ਪੰਨਾ 130
2. ਉਹੀ, ਪੰਨਾ 91

2ੳ. ਪੂਰਣ ਸਿੰਘ, ਦੀ ਸਪਿਰਟ ਆਫ ਓਰੀਐਂਟਲ, ਪੰ. 31

3. ਆਦਿ ਗ੍ਰੰਥ, ਪੰਨਾ 758
4. ਉਹੀ, ਪੰਨਾ 164

4ੳ. ਪੂਰਣ ਸਿੰਘ, ਦੀ ਸਪਿਰਟ ਆਫ ਓਰੀਐਂਟਲ, ਪੰ. 86

4ਅ. ਪੂਰਣ ਸਿੰਘ, ਬੁੱਕ ਆਫ ਦੀ ਟੈੱਨ ਮਾਸਟਰਜ਼, ਪੰ. 86

5. ਆਦਿ ਗ੍ਰੰਥ, ਪੰਨਾ 450
6. ਉਹੀ, ਪੰਨਾ 758
7. ਉਹੀ, ਪੰਨਾ 41
8. ਉਹੀ, ਪੰਨਾ 757
9. ਉਹੀ, ਪੰਨਾ 1265
10. ਉਹੀ, ਪੰਨਾ 452

10ੳ. ਉਹੀ, ਪੰਨਾ 1250

11. ਉਹੀ, ਪੰਨਾ 449
12. ਉਹੀ, ਪੰਨਾ 448
13. ਉਹੀ, ਪੰਨਾ 447
14. ਉਹੀ, ਪੰਨਾ 450
15. ਉਹੀ, ਪੰਨਾ 302
16. ਉਹੀ, ਪੰਨਾ 1247
17. ਉਹੀ, ਪੰਨਾ 1317
18. ਉਹੀ, ਪੰਨਾ 575

19. ਉਹੀ, ਪੰਨਾ 235
20. ਉਹੀ, ਪੰਨਾ 235
21. ਉਹੀ, ਪੰਨਾ 235
22. ਉਹੀ, ਪੰਨਾ 81
23. ਉਹੀ, ਪੰਨਾ 82
24. ਉਹੀ, ਪੰਨਾ 76
25. ਉਹੀ, ਪੰਨਾ 77
26. ਲਾਵਾਂ ਦਾ ਸ਼ਾਬਦਿਕ ਅਰਥ ਹੈ ਚੱਕਰ ਕਟਣਾ। ਇਸ ਦਾ ਅਰਥ ਵਿਆਂਹਦੜ ਕੁੜੀ ਦਾ ਆਪਣੇ ਮਾਪਿਆਂ ਤੋਂ ਅੱਡ ਹੋਣਾ ਵੀ ਹੈ (ਕਾਹਨ ਸਿੰਘ ਮਹਾਨ ਕੋਸ਼, ਪੰ: 1065)
27. ਅਨੰਦ ਵਿਆਹ ਦੀ ਰਸਮ ਗੁਰੂ ਅਮਰਦਾਸ ਜੀ ਵਲੋਂ ਸ਼ੁਰੂ ਕੀਤੀ ਗਈ, ਜਦੋਂ ਉਹਨਾਂ ਆਪਣੀ ਪੁੱਤਰੀ ਬੀਬੀ ਭਾਨੀ ਦਾ ਵਿਆਹ ਭਾਈ ਰਾਮਦਾਸ–ਪਹਿਲਾ ਨਾਂ ਜੇਠਾ–ਨਾਲ 1553 ਵਿਚ ਰਚਾਇਆ। ਇਸ ਰੀਤੀ ਅਨੁਸਾਰ ਪਤੀ ਪਤਨੀ ਨੇ ਗੁਰੂ ਅਮਰਦਾਸ ਦੇ ਇਰਦ–ਗਿਰਦ ਚੱਕਰ ਕਟਿਆ, ਜਿਨ੍ਹਾਂ ਨੇ ਅਨੰਦ ਸਾਹਿਬ ਪੜ੍ਹਿਆ। (ਵੇਖੋ ਗੁਰਬਚਨ ਸਿੰਘ ਖਾਲਸਾ : ਗੁਰਮਤਿ ਰਹਿਤ ਮਰਯਾਦਾ ਪੰ. 122) ਮਗਰੋਂ ਗੁਰੂ ਰਾਮਦਾਸ ਜੀ ਵਲੋਂ ਲਾਵਾਂ ਉਚਾਰ ਕੇ, ਅਨੰਦ ਵਿਆਹ ਵਿਚ ਸ਼ਾਮਲ ਕੀਤੀਆਂ ਗਈਆਂ। ਮੈਕਾਲਿਫ ਅਨੁਸਾਰ, ਗੁਰੂ ਅਮਰਦਾਸ ਨੇ ਅਨੰਦ ਸਾਹਿਬ (40 ਪਉੜੀਆਂ) ਦੀ ਉਦੋਂ ਰਚਨਾ ਕੀਤੀ ਜਦੋਂ ਉਹਨਾਂ ਦੇ ਪੋਤੇ ਸਿੱਧ ਯੋਗ–ਮੋਹਰੀ ਦੇ ਦੂਜੇ ਪੁੱਤਰ ਨੂੰ ਪਹਿਲੀ ਵਾਰ ਉਹਨਾਂ ਕੋਲ ਲਿਆਂਦਾ ਗਿਆ। ਉਹਨਾਂ ਪ੍ਰਸੰਨ ਹੋ ਕੇ ਉਸੇ ਵੇਲੇ ਅਨੰਦ ਸਾਹਿਬ ਉਚਾਰਿਆ ਅਤੇ ਆਪਣੇ ਪੋਤੇ ਦਾ ਪਹਿਲਾ ਨਾਂ ਬਦਲ ਕੇ ਨਵਾਂ ਨਾਂ ਅਨੰਦ ਰਖ ਦਿੱਤਾ। ਅੱਜ ਕਲ੍ਹ ਅਨੰਦ ਖੁਸ਼ੀ ਦੇ ਮੌਕੇ ਤੇ ਅਤੇ ਕੜਾਹ ਪ੍ਰਸ਼ਾਦ ਵਰਤਾਉਣ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ, ਜਦੋਂ ਕਿ ਲੜਕੀ ਦਾ ਅਨੰਦ ਕਾਰਜ ਸੰਪੰਨ ਹੋ ਜਾਂਦਾ ਹੈ ਜਿਵੇਂ ਕਿ ਮੈਕਾਲਿਫ ਨੇ (II– ਪੰਨਾ 334 ਤੇ) ਕਿਹਾ ਹੈ, ਇਹ ਗੱਲ ਢੁਕਦੀ ਨਹੀਂ ਕਿ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਸਮੇਂ ਲਾਵਾਂ ਦੀ ਰਚਨਾ ਕੀਤੀ ਹੋਵੇ। ਲਾਵਾਂ ਤਾਂ ਉਦੋਂ ਉਚਾਰੀਆਂ ਗਈਆਂ ਜਦੋਂ ਇਕ ਸਿੱਖ ਨੇ, ਜਿਸ ਨੇ ਇਹ ਸ਼ਿਕਾਇਤ ਕੀਤੀ ਸੀ ਕਿ ਉਸ ਦੀ ਲੜਕੀ ਦਾ ਵੈਦਿਕ ਰੀਤੀ ਅਨੁਸਾਰ ਵਿਆਹ ਕਰਨ ਲਈ ਬ੍ਰਾਹਮਣ ਪ੍ਰੋਹਤ ਉਸ ਕੋਲੋਂ ਬਹੁਤ ਜ਼ਿਆਦਾ ਦੱਛਣਾ ਮੰਗਦਾ ਹੈ।
28. ਈ. ਟਰੰਪ, ਦੀ ਆਦਿ ਗ੍ਰੰਥ, ਦਿੱਲੀ, 1970, ਪੰ: vii
29. ਆਦਿ ਗ੍ਰੰਥ, ਪੰਨਾ 669
30. ਉਹੀ, ਪੰਨਾ 9
31. ਉਹੀ, ਪੰਨਾ 41
32. ਉਹੀ, ਪੰਨਾ 507
33. ਉਹੀ, ਪੰਨਾ 494
34. ਉਹੀ, ਪੰਨਾ 733
35. ਉਹੀ, ਪੰਨਾ 733
36. ਉਹੀ, ਪੰਨਾ 1337
37. ਉਹੀ, ਪੰਨਾ 1321
38. ਉਹੀ, ਪੰਨਾ 452

38ੳ. ਸ੍ਰੀ ਅਰਬਿੰਦੂ, ਦੀ ਫਿਉਚਰ ਪੋਇਟਰੀ, ਪੰ. 28

39. ਆਦਿ ਗ੍ਰੰਥ, ਪੰਨਾ 76
40. ਉਹੀ, ਪੰਨਾ 773
41. ਉਹੀ, ਪੰਨਾ 849
42. ਉਹੀ, ਪੰਨਾ 1423
43. ਉਹੀ, ਪੰਨਾ 95
44. ਉਹੀ, ਪੰਨਾ 494

45. ਉਹੀ, ਪੰਨਾ 449
46. ਉਹੀ, ਪੰਨਾ 448
47. ਉਹੀ, ਪੰਨਾ 460
48. ਉਹੀ, ਪੰਨਾ 861
49. ਭਾਸ਼ਾ ਵਿਭਾਗ, ਪੰਜਾਬ ਗੁਰੂ ਰਾਮਦਾਸ ਪੰ: 192
50. ਬੁਲੀਟਨ ਆਫ ਦੀ ਸਕੂਲ ਆਫ ਓਰੀਐਂਟਲ ਐਂਡ ਅਫੈਰੀਕਨ ਸਟੱਡੀਜ਼, ਲੰਡਨ, ਭਾਗ XL, I, 1977, ਵਿੱਚ ਸੀ. ਸ਼ੈਕਲ ਦਾ ਲੇਖ 'ਸਾਊਥ-ਵੇਸਟਰਨ ਐਲੀਮੈਂਟਸ ਇਨ ਦੀ ਪਲੈਂਗੁਏਜ ਆਫ ਦੀ ਆਦਿ ਗ੍ਰੰਥ'।
51. ਆਦਿ ਗ੍ਰੰਥ, ਪੰਨਾ 697
52. ਉਹੀ, ਪੰਨਾ 977
53. ਉਹੀ, ਪੰਨਾ 1314
54. ਉਹੀ, ਪੰਨਾ 368
55. ਉਹੀ, ਪੰਨਾ 369
56. ਉਹੀ, ਪੰਨਾ 540
57. ਉਹੀ, ਪੰਨਾ 649
58. ਉਹੀ, ਪੰਨਾ 539
59. ਉਹੀ, ਪੰਨਾ 734
60. ਉਹੀ, ਪੰਨਾ 669
61. ਉਹੀ, ਪੰਨਾ 450
62. ਉਹੀ, ਪੰਨਾ 368
63. ਉਹੀ, ਪੰਨਾ 834
64. ਉਹੀ, ਪੰਨਾ 368
64ੳ. ਉਹੀ, ਪੰਨਾ 385
65. ਉਹੀ, ਪੰਨਾ 1298
66. ਉਹੀ, ਪੰਨਾ 650
67. ਉਹੀ, ਪੰਨਾ 649
68. ਉਹੀ, ਪੰਨਾ 316
69. ਉਹੀ, ਪੰਨਾ 998
70. ਉਹੀ, ਪੰਨਾ 82
71. ਉਹੀ, ਪੰਨਾ 1423
72. ਉਹੀ, ਪੰਨਾ 443
73. ਉਹੀ, ਪੰਨਾ 642
74. ਉਹੀ, ਪੰਨਾ 1423

ਕਾਂਡ – 5

# ਗੁਰੂ ਰਾਮਦਾਸ ਦਾ ਫ਼ਲਸਫ਼ਾ

ਗੁਰੂ ਨਾਨਕ ਵਲੋਂ ਦੱਸੇ ਗਏ ਸਿੱਖ ਧਰਮ ਦੇ ਫਲਸਫੇ ਨੂੰ ਉਹਨਾਂ ਦੇ ਉਤਰ-ਅਧਿਕਾਰੀਆਂ ਨੇ ਰੋਜ਼ਾਨਾ ਜੀਵਨ ਵਿਚ ਕਥਨੀ ਤੇ ਕਰਨੀ ਵਿਚ ਪ੍ਰਗਟ ਕੀਤਾ। ਸਿੱਖ ਸ਼ਬਦ ਦਾ ਅਰਥ ਹੈ ਸ਼ਿਸ਼, ਸਿਖਿਅਕ ਜਾਂ ਮੁਰੀਦ। ਇਸਲਈ ਸਿੱਖ ਇਕ ਨਿਵੇਕਲਾ ਜਾਂ ਨਿਵਾਰਿਕ ਵਿਅਕਤੀ ਨਹੀਂ ਹੈ। ਗੁਰੂ ਨਾਨਕ ਨੇ ਲੋਕਾਂ ਨੂੰ ਆਪਣੇ ਵਿਸ਼ਵਾਸ਼ਾਂ ਵਿੱਚ ਢਾਲਣ ਦੀ ਕੋਸ਼ਿਸ਼ ਨਹੀਂ ਕੀਤੀ। ਉਹ ਤਾਂ ਸਗੋਂ ਇਹ ਚਾਹੁੰਦੇ ਸਨ ਕਿ ਉਹ ਆਪਣੇ ਵਿਸ਼ਵਾਸਾਂ ਦੀ ਡੂੰਘਾਈ ਵਿਚ ਜਾਣ ਅਤੇ ਆਪਣੇ ਆਪਣੇ ਧਾਰਮਕ ਆਗੂਆਂ ਅਤੇ ਆਪਣੇ ਧਰਮ ਗ੍ਰੰਥਾਂ ਦੀ ਸਿਖਿਆ ਤੇ ਚਲਣ। ਜਦੋਂ ਕਿਸੇ ਸਿੱਖ ਨੇ ਗੁਰੂ ਜੀ ਤੋਂ ਪੁਛਿਆ ਕਿ ਸਭ ਤੋਂ ਚੰਗਾ ਧਰਮ ਕਿਹੜਾ ਹੈ, ਤਾਂ ਉਹਨਾਂ ਉੱਤਰ ਦਿੱਤਾ :

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*[1]

ਪਹਿਲਾਂ ਗੁਰੂ ਸਾਹਿਬਾਨ ਨੇ ਇਹ ਮਹਿਸੂਸ ਕੀਤਾ ਕਿ ਦੁਨੀਆ ਵਿਚ ਕਈ ਪ੍ਰਕਾਰ ਦੇ ਧਰਮ ਹਨ – ਹਰ ਇਕ ਧਰਮ ਦਾ ਸਤਿ ਬਾਰੇ ਆਪਣਾ ਅਨੁਭਵ ਹੈ। ਸਹੀ ਤੌਰ ਤੇ ਇਕ ਅਧਿਆਤਮਕ ਪੁਰਸ਼ ਉਹ ਹੈ ਜਿਹੜਾ ਆਪਣੇ ਜੀਵਨ ਵਿਚ ਉਸੇ ਗੱਲ ਤੇ ਅਮਲ ਕਰਦਾ ਹੈ, ਜਿਹੜਾ ਉਸ ਦਾ ਧਰਮ ਉਸ ਨੂੰ ਸਿਖਾਂਦਾ ਹੈ। ਸਿੱਖ ਧਰਮ ਕੁਝ ਕੁ ਗਿਣੇ ਮਿੱਥੇ ਲੋਕਾਂ ਲਈ ਨਹੀਂ ਬਣਿਆ, ਸਗੋਂ ਸਾਰੀ ਮਨੁੱਖਤਾ ਲਈ ਹੈ, ਕਿਉਂਕਿ ਇਹ ਸਾਰੇ ਮਨੁੱਖੀ ਭਾਈ-ਚਾਰੇ ਅਤੇ ਪਰਮ ਪਿਤਾ ਪਰਮਾਤਮਾ ਨੂੰ ਇਕ ਮੰਨਣ ਵਿਚ ਵਿਸ਼ਵਾਸ ਰਖਦਾ ਹੈ। ਇਹ ਵਿਸ਼ਵਾਸ ਅਸਲੀ ਰੂਪ ਵਿਚ ਸੰਗਤ ਅਤੇ ਪੰਗਤ ਰਾਹੀਂ ਪ੍ਰਦਰਸ਼ਿਤ ਕੀਤਾ ਗਿਆ ਹੈ। ਨਿਰੀ ਸਹਿਣਸ਼ੀਲਤਾ ਹੀ ਨਹੀਂ ਸਗੋਂ ਬਰਾਬਰਤਾ ਦੇ ਆਧਾਰ ਤੇ ਦੂਜੇ ਧਰਮਾਂ ਨੂੰ ਪਰਵਾਨ ਕਰਨਾ ਸਿੱਖੀ ਦੀ ਬੁਨਿਆਦ ਹੈ।

ਦੂਜਾ, ਗੁਰੂ ਨਾਨਕ ਅਤੇ ਉਹਨਾਂ ਦੇ ਉਤਰ-ਅਧਿਕਾਰੀਆਂ ਨੇ ਸਮਾਜ ਦੀਆਂ ਜ਼ਿੰਮੇਵਾਰੀਆਂ ਨੂੰ ਪਰਵਾਨ ਕਰਦਿਆਂ ਹੋਇਆਂ ਜੀਵਨ ਦੀਆਂ ਸਮੱਸਿਆਵਾਂ ਦਾ ਸਾਹਮਣਾ ਕੀਤਾ। ਸਿੱਖ ਧਰਮ ਸਮਾਜਕ ਵਚਨਬਧਤਾ ਵਿਚ ਵਿਸ਼ਵਾਸ ਰਖਦਾ ਹੈ, ਤਿਆਗ ਵਿਚ ਨਹੀਂ। ਪਰਮਾਤਮਾ ਨੂੰ ਹਰ ਥਾਈਂ ਪਾਇਆ ਜਾ ਸਕਦਾ ਹੈ। ਜਦੋਂ ਮਨੁੱਖ ਆਪਣੇ ਰੋਜ਼ਾਨਾ ਕਾਰ-ਵਿਹਾਰ ਕਰ ਰਿਹਾ ਹੁੰਦਾ ਹੈ, ਉਸ ਨੂੰ ਹਰ ਥਾਈਂ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ। ਉਸ ਨੂੰ ਪ੍ਰਾਪਤ ਕਰਨ ਲਈ ਬੰਦੇ ਨੂੰ ਆਪਣਾ ਕੰਮ ਧੰਦਾ ਛਡ ਕੇ ਜੰਗਲਾਂ ਤੇ ਕੰਦਰਾਂ ਵੱਲ ਨੱਠ ਜਾਣ ਦੀ ਲੋੜ ਨਹੀਂ। ਇਸ ਵਸਦੀ ਰਸਦੀ ਦੁਨੀਆ ਵਿਚ, ਉਸ

ਨੂੰ ਆਪਣਾ ਜੀਵਨ ਪੂਰੇ ਦੇ ਪੂਰੇ ਰੂਪ ਵਿਚ ਬਿਤਾਉਣਾ ਚਾਹੀਦਾ ਹੈ ਅਤੇ ਇਕ ਸਮਾਜਕ ਪ੍ਰਾਣੀ ਹੋਣ ਦੇ ਨਾਤੇ ਆਪਣੇ ਦਰਪੇਸ਼ ਸਮੱਸਿਆਵਾਂ ਦਾ ਸਾਹਮਣਾ ਕਰਨਾ ਚਾਹੀਦਾ ਹੈ। ਮਨੁੱਖਾ ਜੀਵਨ ਅਧਿਆਤਮਕ ਵਿਕਾਸ ਲਈ ਇਕ ਮਹਾਨ ਅਵਸਰ ਹੈ। ਉਸਨੂੰ ਮੁਕਤੀ ਤਾਂ ਹੀ ਮਿਲ ਸਕਦੀ ਹੈ ਜੇ ਕਰ ਉਹ ਆਪਣੀ ਉਦਰ ਪੂਰਨਾ ਕਰਦਾ ਹੋਇਆ ਜੀਵਨ ਦੇ ਸਾਰੇ ਸੁੱਖਾਂ ਨੂੰ ਮਾਣਦਾ ਹੈ, ਅਤੇ ਜਿਵੇਂ ਕਿ ਆਦਿ ਗ੍ਰੰਥਾ ਵਿਚ ਦਸਿਆ ਗਿਆ ਹੈ, ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਹੀ ਉਸ ਨੂੰ ਮੁਕਤੀ ਮਿਲ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖਾ ਸਰੀਰ ਪਰਮ-ਗਿਆਨ ਲਈ ਇਕ ਪਵਿੱਤਰ ਸਾਧਨ ਹੈ। ਸੋ, ਮਨੁੱਖ ਨੂੰ ਆਪਣੇ ਸਰੀਰ ਨੂੰ ਕਿਸੇ ਤਰ੍ਹਾਂ ਦੀ ਭਰਿਸ਼ਟ, ਗਲੀਜ਼ ਨਹੀਂ ਕਰਨਾ ਚਾਹੀਦਾ ਜਾਂ ਇੰਦਰੀਆਂ ਦਾ ਦਮਨ ਕਰਕੇ ਉਸ ਨੂੰ ਮਾਰਨਾ ਨਹੀਂ ਚਾਹੀਦਾ। ਗੁਰੂ ਰਾਮਦਾਸ ਜੀ ਇਸ ਸਰੀਰ ਨੂੰ ਲੋਕ ਤੇ ਪਰਲੋਕ ਦੇ ਸਫਰ ਲਈ ਇਕ ਘੋੜੀ ਸਮਾਨ ਸਮਝਦੇ ਹਨ, ਜਿਸ ਨੂੰ ਲਗਾਮ ਪਾ ਕੇ, ਨਿਯੰਤ੍ਰਣ ਵਿਚ ਰਖ ਕੇ ਸਫਰ ਦਾ ਅਨੰਦ ਮਾਣਨਾ ਹੁੰਦਾ ਹੈ। ਲੋਕ ਤੇ ਪਰਲੋਕ ਦਾ ਜੀਵਨ ਨਾਲ ਨਾਲ ਹੀ ਚਲਣੇ ਚਾਹੀਦੇ ਹਨ ਅਤੇ ਇਹ ਜੀਵਨ ਪੂਰੀ ਇਕ-ਸੁਰਤਾ ਅਤੇ ਉਚੇਰੀਆਂ ਕੀਮਤਾਂ ਦੀ ਪ੍ਰਾਪਤੀ ਲਈ ਹੀ ਸਮਰਪਿਤ ਹੋਣਾ ਚਾਹੀਦਾ ਹੈ।

ਤੀਜਾ, ਮਨੁੱਖਾ ਜਨਮ ਦਾ ਇਕ ਮਨੋਰਥ ਹੈ। ਉਸ ਦੀ ਇਕ ਮੰਜ਼ਲ ਹੈ। ਸਿੱਖ ਗੁਰੂ ਸਹਿਬਾਨ ਨੇ ਇਹ ਫਰਮਾਨ ਕੀਤਾ ਹੈ ਕਿ ਮਨੁੱਖ ਦੀ ਸੰਪੂਰਨਾ ਉਸ ਦਾ ਪਰਮੇਸ਼ਵਰ ਵਿਚ ਅਭੇਦ ਹੋ ਜਾਣਾ ਹੀ ਹੈ। ਵਾਹਿਗੁਰੂ ਵਿਚ ਸਮਾ ਕੇ ਹੀ ਆਵਾਗਵਣ ਦੇ ਚੱਕਰ ਨੂੰ ਕਟਿਆ ਜਾ ਸਕਦਾ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ, ਹਰ ਇਕ ਗੁਰੂ ਸਾਹਿਬ ਨੇ ਸਿੱਖ ਨੂੰ ਇਕ ਆਦਰਸ਼ਕ ਰੂਪ ਦੇਣ, ਖਾਲਸਾ-ਰੂਪ ਦੇਣ ਵਿਚ ਕੁਝ ਨਾ ਕੁਝ ਯੋਗਦਾਨ ਪਾਇਆ ਹੈ।

ਗੁਰੂ ਨਾਨਕ ਦੇਵ ਜੀ ਨੇ ਬ੍ਰਹਿੱਮੰਡੀ ਪਿਆਰ ਅਤੇ ਸਰਬ-ਵਿਆਪੀ ਮਨੁੱਖੀ ਭ੍ਰਾਈਚਾਰੇ ਦੇ ਵਿਚਾਰ ਨੂੰ ਫੈਲਾਣ ਲਈ ਸੰਸਾਰ ਦੇ ਅੱਡੋ-ਅੱਡ ਹਿੱਸਿਆਂ ਦਾ ਰਟਨ ਕੀਤਾ। ਇਹਨਾਂ ਰਟਨਾਂ ਨੂੰ ਉਦਾਸੀਆਂ ਕਿਹਾ ਗਿਆ ਹੈ। ਆਪ ਨੇ ਅੱਡੋ-ਅੱਡ ਧਰਮਾਂ ਦੇ ਲੋਕਾਂ ਨੂੰ ਮਿਲ ਕੇ, ਉਹਨਾਂ ਨਾਲ ਵਿਚਾਰ ਵਟਾਂਦਰਾ ਕਰਕੇ, ਉਹਨਾਂ ਨੂੰ ਉਹਨਾਂ ਦੇ ਹੀ ਧਰਮਾਂ ਦੇ ਸਹੀ ਰਸਤਿਆਂ ਤੋਂ ਜਾਣੂ ਕਰਵਾਇਆ। ਉਹਨਾਂ ਕੱਟੜ ਰਹੁ-ਰੀਤੀਆਂ, ਵਰਤ, ਦਾਨ ਤੇ ਤੀਰਥ ਇਸ਼ਨਾਨਾਂ ਦੀ ਕਰੜੀ ਆਲੋਚਨਾ ਕੀਤੀ। ਉਹਨਾਂ ਸਾਧੂਆਂ ਜੋਗੀਆਂ ਵਲੋਂ ਕੀਤੀ ਜਾਂਦੀ ਤਪ-ਤਪੱਸਿਆ ਨੂੰ ਵੀ ਗਲਤ ਦਸਿਆ। ਗੁਰੂ ਅੰਗਦ ਦੇਵ ਜੀ ਨੇ ਨਾਮ ਜਪਣ ਦੇ ਨਾਲ ਨਾਲ ਸਰੀਰ ਦੀ ਸੰਭਾਲ ਅਤੇ ਕਸਰਤ ਉਪਰ ਵੀ ਜ਼ੋਰ ਦਿਤਾ ਹੈ। ਉਹਨਾਂ ਇਸ ਮੰਤਵ ਲਈ ਕਈ ਅਖਾੜੇ ਵੀ ਖੋਲ੍ਹੇ, ਜਿਨ੍ਹਾਂ ਵਿਚ ਕੁਸ਼ਤੀਆਂ ਤੇ ਹੋਰ ਖੇਡ-ਮੁਕਾਬਲਿਆਂ ਦਾ ਵੀਂ ਸੰਗਠਨ ਕੀਤਾ। ਉਹਨਾਂ ਨੇ ਗੁਰਮੁਖੀ ਲਿੱਪੀ ਨੂੰ ਲੋਕਪ੍ਰਿਆ ਬਣਾਇਆ, ਜਿਹੜੀ ਕਿ ਸੰਸਕ੍ਰਿਤ ਤੋਂ ਸੁਖੱਲੀ ਹੈ। ਉਨ੍ਹਾਂ ਆਪਣੇ ਸਿੱਖਾਂ ਸੇਵਕਾਂ ਨੂੰ ਗੁਰਮੁਖੀ ਦੀ ਸਿਖਿਆ ਵੀ ਦਿੱਤੀ। ਜਾਤ ਪਾਤ ਦੇ ਬੰਧਨਾਂ ਨੂੰ ਕੱਟਣ ਲਈ ਗੁਰੂ ਅਮਰਦਾਸ ਨੇ ਲੰਗਰ ਦੀ ਪ੍ਰਥਾ ਚਾਲੂ ਕੀਤੀ। ਉਹਨਾਂ ਬਾਉਲੀ ਸਾਹਿਬ ਦੀ ਉਸਾਰੀ ਵੀ ਕੀਤੀ ਤਾਂ ਜੋ ਹਰੀਜਨ ਤੇ ਹੋਰ ਦਲਿਤ ਜਾਤੀਆਂ ਉਸ ਵਿਚੋਂ ਪਾਣੀ ਲੈ ਸਕਣ ਅਤੇ ਬਰਾਬਰਤਾ

ਦੇ ਆਧਾਰ ਤੇ ਸਮਾਜ ਦੀਆਂ ਹੋਰਨਾਂ ਸ਼ਰੇਣੀਆਂ ਨਾਲ ਰਲ ਮਿਲ ਸਕਣ।

ਗੁਰੂ ਰਾਮਦਾਸ ਨੇ ਅੰਮ੍ਰਿਤਸਰ ਦਾ ਪਵਿੱਤਰ ਨਗਰ ਵਸਾ ਕੇ ਅਤੇ ਇਕ ਪਵਿੱਤਰ ਸਰੋਵਰ ਉਸਾਰ ਕੇ ਪੂਜਾ ਅਤੇ ਸਭਿਆਚਾਰ ਦਾ ਇਕ ਕੇਂਦਰ ਸਾਨੂੰ ਦਿਤਾ। ਸਾਰਿਆਂ ਗੁਰੂਆਂ ਦਾ ਸੰਦੇਸ਼ ਤਾਂ ਇਕੋ ਹੀ ਸੀ, ਕਿਉਂਕਿ ਇਸ ਦਾ ਪ੍ਰੇਰਨਾ ਸਰੋਤ ਇਕੋ ਹੀ ਪ੍ਰਕਾਸ਼ ਅਤੇ ਅਧਿਆਤਮਕ ਬੋਧ ਹੀ ਹੈ। ਉਹ ਹੈ ਆਪਣੇ ਪੂਰਵਜਾਂ ਦੀਆਂ ਸਿਖਿਆਵਾਂ ਨਾਲ ਇਕਸੁਰਤਾ ਭਾਵ ਇਕ ਪਰਮਾਤਮਾ ਵਿਚ ਵਿਸ਼ਵਾਸ, ਗੁਰੂ ਦੀ ਸਿਖਿਆ ਤੇ ਚਲਣਾ, ਸਾਧ ਸੰਗਤ ਕਰਨਾ, ਕੀਰਤਨ ਕਰਨਾ, ਅਜਪਾ ਜਾਪ ਕਰਨਾ, ਦੂਜਿਆਂ ਨਾਲ ਵੰਡ ਕੇ ਛਕਣਾ, ਸੇਵਾ, ਕੁਰਬਾਨੀ ਤੇ ਨਿਮਰਤਾ ਦੀ ਭਾਵਨਾ ਪੈਦਾ ਕਰਨੀ ਅਤੇ ਵਾਹਿਗੁਰੂ ਦੇ ਭਾਣੇ ਵਿਚ ਰਹਿਣਾ।

### *ਵਾਹਿਗੁਰੂ*

ਦੂਜੇ ਗੁਰੂ ਸਾਹਿਬਾਨ ਵਾਂਗ, ਗੁਰੂ ਰਾਮਦਾਸ ਨੇ ਇਸ ਗੱਲ ਨੂੰ ਫਿਰ ਦੁਹਰਾਇਆ ਕਿ ਪਰਮਾਤਮਾ ਇਕ ਹੈ, ਉਹ ਸਰਬ ਸ਼ਕਤੀਮਾਨ ਹੈ, ਨਿਰਗੁਣ ਹੈ, ਅਕਾਲ ਪੁਰਖ ਹੈ :

*ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ॥*
*ਜਿਸੁ ਬੁਝਾਇ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ॥*[2]

*ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ*
*ਤੁਧੁ ਜੇਵਡੁ ਤੂਹੈ ਹੋਈ॥*[3]

ਭਾਵੇਂ ਵਾਹਿਗੁਰੂ ਸਾਡੀ ਸੂਝ ਤੇ ਅਨੁਭਵ ਤੋਂ ਵੀ ਪਰੇ ਹੈ, ਫਿਰ ਵੀ ਉਹ ਸਭ ਥਾਈਂ ਵਿਚਰ ਰਿਹਾ ਹੈ :

*ਥਾਨ ਥਨੰਤਰ ਰਵਿ ਰਹਿਆ ਮੇਰੀ ਜਿੰਦੁੜੀਏ*
*ਪਾਰਬ੍ਰਹਮੁ ਪ੍ਰਭੁ ਦਾਤਾ ਰਾਮ॥*
*ਤਾਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ*
*ਪੂਰਨ ਪੁਰਖੁ ਬਿਧਾਤਾ ਰਾਮ॥*[4]

ਵਾਹਿਗੁਰੂ ਪਾਰਬ੍ਰਹਮ ਪ੍ਰਕਾਸ਼ ਹੈ। ਵਿਗਿਆਨਕ ਤੇ ਗੈਰ-ਵਿਗਿਆਨਕ ਤੱਤਾਂ ਵਿਚ ਵੀ ਉਸ ਦੀ ਚਮਕਾਰ ਹੈ :

*ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ॥*[5]
*ਏਕ ਜੋਤਿ ਏਕੋ ਮਨਿ ਵਸਿਆ*
*ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥*
*ਆਤਮ ਰਾਮੁ ਸਭ ਏਕੈ ਹੈ ਪਸਰੇ*
*ਸਭ ਚਰਨ ਤਲੇ ਸਿਰੁ ਦੀਜੈ॥*[6]

ਗੁਰੂ ਰਾਮਦਾਸ ਜੀ ਪਰਮਾਤਮਾ ਦੀ ਅਦਭੁਤ ਖੇਡ ਨੂੰ ਇਉਂ ਬਿਆਨ ਕਰਦੇ ਹਨ :

*ਵਾਹੁ ਵਾਹੁ ਕਾ ਬਡਾ ਤਮਾਸਾ॥*
*ਆਪੇ ਹਸੈ ਆਪਿ ਹੀ ਚਿਤਵੈ*
*ਆਪੇ ਚੰਦੁ ਸੂਰੁ ਪਰਗਾਸਾ॥*
*ਆਪੇ ਜਲੁ ਆਪੇ ਥਲੁ ਥੰਮ੍ਹਨੁ*
*ਆਪੇ ਕੀਆ ਘਟਿ ਘਟਿ ਬਾਸਾ॥*
*ਆਪੇ ਨਰੁ ਆਪੇ ਫੁਨਿ ਨਾਰੀ*
*ਆਪੇ ਸਾਰਿ ਆਪ ਹੀ ਪਾਸਾ॥*[7]

*ਤੂੰ ਆਪੇ ਦਾਤਾ ਆਪੇ ਭੁਗਤਾ ਜੀ*
*ਹਉ ਤੁਧੁ ਬਿਨੁ ਅਵਰੁ ਨ ਜਾਣਾ॥*[8]

*ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥*
*ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥*
*ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥*[9]

ਵਾਹਿਗੁਰੂ ਸਿਰਜਣਹਾਰ ਹੈ, ਪ੍ਰਿਤਪਾਲਕ ਹੈ ਅਤੇ ਵਿਨਾਸ਼-ਕਰਤਾ ਵੀ ਹੈ।

*ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸ॥*
*ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ*
*ਕੋਈ ਹੋਰੁ ਸਰੀਕ ਨਾਹੀ ਤੁਧੁ ਪਾਸਿ॥*
*ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸ॥*[10]

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*[11]

*ਤੂੰ ਸਚਾ ਆਪਿ ਨਿਆਉ ਸਚੁ*
*ਤਾ ਡਰੀਐ ਕੇਤੁ॥*[12]

*ਨਿਰਭਉ ਨਿਰੰਕਾਰੁ ਸਤਿਨਾਮੁ॥*
*ਜਗ ਮਹਿ ਸ੍ਰੇਸਟੁ ਊਤਮ ਕਾਮੁ॥*[13]

*ਜਪਿ ਮਨ ਨਿਰਭਉ॥*
*ਸਤਿ ਸਤਿ ਸਦਾ ਸਤਿ॥*
*ਨਿਰਵੈਰੁ ਅਕਾਲ ਮੂਰਤਿ॥ ਆਜੂਨੀ ਸੰਭਉ॥*[14]

ਸੰਤਾਂ ਅਤੇ ਫਕੀਰਾਂ ਨੇ ਵਾਹਿਗੁਰੂ ਨੂੰ ਉਹਨਾਂ ਸਰਬ ਗੁਣਾਂ ਦਾ ਸਰੂਪ ਕਰਕੇ ਬਿਆਨਿਆ ਹੈ, ਜਿਸ ਤਰ੍ਹਾਂ ਦਾ ਉਹਨਾਂ ਨੇ ਉਸ ਨੂੰ ਵੇਖਿਆ, ਪਰੀਖਿਆ ਤੇ ਮਾਣਿਆ

ਹੈ, ਜਿਵੇਂ ਮਿਸਾਲ ਵਜੋਂ ਉਸ ਦਾ ਨਿਆਂ, ਉਸ ਦੀ ਦਿਆਲਤਾ ਅਤੇ ਮਿਹਰ। ਇਸ ਲਈ ਵਾਹਿਗੁਰੂ ਤਾਂ ਸਰਬਗੁਣ ਸੰਪੰਨ ਹੈ। ਉਹ ਸਰਬ ਸਰੇਸ਼ਟ ਗੁਣਾਂ ਦਾ ਆਧਾਰ ਵੀ ਹੈ :

*ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ*
*ਜਨ ਨਾਨਕ ਸਰਨਿ ਪਰੀਜੈ॥*[15]

*ਬੇਅੰਤ ਅੰਤੁ ਨ ਜਾਇ ਪਾਇਆ*
*ਗਹੀ ਨਾਨਕ ਚਰਣ ਸਰਣ॥*[16]

*ਤੂੰ ਗੁਣਵੰਤਾ ਹਰਿ ਹਰਿ ਦਇਆਲੁ*
*ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥*[17]

ਗੁਰੂ ਰਾਮਦਾਸ ਪਰਮਾਤਮਾ ਨੂੰ ਇਕ ਦਿਆਵਾਨ ਪਿਤਾ, ਇਕ ਮਿਹਰਬਾਨ ਪਤੀ, ਇਕ ਰੱਖਿਅਕ ਅਤੇ ਆਪਣੇ ਭਗਤਾਂ ਦਾ ਰਖਸ਼ਕ ਕਰਕੇ ਜਾਣਦੇ ਹਨ :

*ਹਰਿ ਜੁਗੁ ਜੁਗੁ ਭਗਤ ਉਪਾਇਆ*
*ਪੈਜ ਰਖਦਾ ਆਇਆ ਰਾਮ ਰਾਜੇ॥*
*ਹਰਣਾਖਸੁ ਦੁਸਟੁ ਹਰਿ ਮਾਰਿਆ*
*ਪ੍ਰਹਲਾਦੁ ਤਰਾਇਆ॥*[18]

ਗੁਰੂਆਂ ਅਤੇ ਭਗਤਾਂ ਨੇ ਪਰਮਾਤਮਾ ਦੀ ਅਡੋ-ਅੱਡ ਤਰੀਕਿਆਂ ਨਾਲ ਮਹਿਮਾ ਦਾ ਗਾਇਨ ਕੀਤਾ ਹੈ ਅਤੇ ਵਖੋ ਵਖਰੇ ਨਾਵਾਂ ਨਾਲ ਯਾਦ ਕੀਤਾ ਹੈ।

ਏਥੇ ਇਹ ਦਸਿਆ ਜਾਂਦਾ ਹੈ ਕਿ ਭਾਵੇਂ ਗੁਰੂ ਸਾਹਿਬਾਂ ਨੇ ਕਿਸੇ ਸੰਤ ਅਤੇ ਭਗਤ ਦੀ ਪਰਮਾਤਮਾ ਵਿਚ ਲੀਨਤਾ ਦੀ ਸੰਭਾਵਨਾ ਦਾ ਜ਼ਿਕਰ ਕੀਤਾ ਹੈ, ਫਿਰ ਵੀ ਮਨੁੱਖ ਨੂੰ ਭਾਵੇਂ ਉਸ ਤੇ ਪਰਮਾਤਮਾ ਦੀ ਕਿੰਨੀ ਵੀ ਮਿਹਰ ਕਿਉਂ ਨਾ ਹੋਈ ਹੋਵੇ ਅਤੇ ਅਧਿਆਤਮਕ ਪਖੋਂ ਉਹ ਕਿੰਨੀ ਵੀ ਉਚੀ ਅਵਸਥਾ ਤੇ ਪੁੱਜ ਚੁਕਿਆ ਹੋਵੇ, ਆਪਣੇ ਆਪ ਨੂੰ ਪਰਮਾਤਮਾ ਨਹੀਂ ਕਹਿਣਾ ਚਾਹੀਦਾ ਜਿਵੇਂ ਕਿ ਵੇਦਾਂਤ ਮਤ ਵਾਲੇ ਕਹਿੰਦੇ ਹਨ "ਅਹਮ ਬ੍ਰਹਮ"। ਮਨੁੱਖ ਪਰਮਾਤਮਾ ਦਾ ਪ੍ਰਤੀਬਿੰਬ ਤਾਂ ਹੋ ਸਕਦਾ ਹੈ, ਜਾਂ ਪਰਮਾਤਮਾ ਵਾਂਗ ਹੋ ਸਕਦਾ ਹੈ, ਪਰੰਤੂ ਉਹ ਆਪ ਪਰਮਾਤਮਾ ਨਹੀਂ ਹੁੰਦਾ ਕਿਉਂਕਿ ਪਰਮਾਤਮਾ ਤਾਂ ਕਾਲ ਤੋਂ ਅਤੇ ਸਥਾਨ ਤੋਂ ਪਰੇ ਹੁੰਦਾ ਹੈ, ਪਰ ਬੰਦਾ ਤਾਂ ਬਿਨਸਣ-ਹਾਰ ਹੈ, ਇਕ ਵਿਚ ਸਮੇਂ ਹੀ ਜੀਂਦਾ ਹੈ। ਗੁਰੂ ਨਾਨਕ ਨੇ ਇਸ ਵਿਚਾਰ ਨੂੰ ਬੜੇ ਸੁੰਦਰ ਢੰਗ ਨਾਲ ਪ੍ਰਗਟ ਕੀਤਾ ਹੈ :

*ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ*
*ਕਵਣੁ ਬੁਝੈ ਬਿਧਿ ਜਾਣੈ॥*
*ਉਤਭੁਜ ਚਲਤ ਆਪਿ ਕਰਿ ਚੀਨੈ*
*ਆਪੇ ਤਤੁ ਪਛਾਣੈ॥*[19]

### *ਸਿਰਜਣਾ*

ਸਿੱਖ ਮਤ ਅਨੁਸਾਰ ਸਿਰਜਣਾ ਤੋਂ ਪਰਮਾਤਮਾ ਦੀ ਹੋਂਦ ਦਾ ਪਤਾ ਲਗਦਾ ਹੈ। ਜਿਵੇਂ ਕਿਸੇ ਮਿਅਮਾਰ ਤੋਂ ਬਿਨਾਂ ਕੋਈ ਇਮਾਰਤ ਨਹੀਂ ਹੋ ਸਕਦੀ, ਏਸੇ ਤਰ੍ਹਾਂ ਸਿਰਜਨਹਾਰ ਤੋਂ ਬਿਨਾਂ ਕੋਈ ਸਿਰਜਣਾ ਨਹੀਂ ਹੋ ਸਕਦੀ। ਕੁਦਰਤ ਬ੍ਰਹਮ ਦੀ ਸ਼ਕਤੀ ਦਾ ਇਕ ਝਲਕਾਰਾ ਪੇਸ਼ ਕਰਦੀ ਹੈ। ਇਹ ਸੰਸਾਰ ਉਸ ਦੇ ਹੁਕਮ ਦਾ ਇਕ ਪ੍ਰਸਾਰਾ ਹੈ। ਸੰਸਾਰ ਦੀ ਉਤਪਤੀ ਤੋਂ ਪਹਿਲਾਂ ਸਿਰਫ ਪਰਮਾਤਮਾ ਦੀ ਹੀ ਹੋਂਦ ਸੀ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ*
*ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ॥*
*ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ॥*[20]

ਗੁਰੂ ਰਾਮਦਾਸ ਜੀ ਇਸ ਵਿਚਾਰ ਨੂੰ ਹੋਰ ਅੱਗੇ, ਇਹਨਾਂ ਸ਼ਬਦਾਂ ਰਾਹੀਂ ਸਪੱਸ਼ਟ ਕਰਦੇ ਹਨ :

*ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ॥*
*ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ॥*
*ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ॥*[21]

*ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਆ॥*[22]

ਪਰਮਾਤਮਾ ਨੇ ਆਪਣੇ ਹੁਕਮ ਨਾਲ ਇਸ ਸ੍ਰਿਸ਼ਟੀ ਦੀ ਉਤਪਤੀ ਕੀਤੀ ਹੈ ਅਤੇ ਉਸ ਵਿਚ ਆਪ ਵੀ ਬਿਰਾਜਮਾਨ ਹੈ :

*ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥*
*ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥*[23]

ਇਸ ਸ੍ਰਿਸ਼ਟੀ ਦੀ ਕਦੋਂ, ਕਿਵੇਂ ਅਤੇ ਕਿਉਂ ਉਤਪਤੀ ਹੋਈ ? ਗੁਰੂ ਰਾਮਦਾਸ ਇਸ ਸਦੀਵੀ ਗੁੰਝਲ ਨੂੰ ਇਸ ਤਰ੍ਹਾਂ ਖੋਲ੍ਹਦੇ ਹਨ :

*ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥*
*ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥*
*ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥*
*ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਿਸੰਗਤਿ ਸੇਤੀ ਮਨੁ ਖਚਨਾ॥*[24]

ਪਰਮਾਤਮਾ ਦੀ ਸਿਰਜਣਾ ਵੰਨ ਸੁਵੰਨੀ, ਰੰਗੀਨੀ-ਭਰੀ ਅਤੇ ਮਨਮੋਹਕ ਵੀ ਹੈ:

*ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ॥*
*ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ॥*[25]

ਵਾਹਿਗੁਰੂ ਇਸ ਸੰਸਾਰ ਦੀ ਖੇਡ ਨੂੰ ਸਿਰਫ ਆਪ ਹੀ ਜਾਣਦਾ ਹੈ :

*ਜੀਅ ਜੰਤ ਸਭਿ ਤੇਰਾ ਖੇਲੁ॥*
*ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥*[26]

ਸਿੱਖ ਮੱਤ ਅਨੁਸਾਰ ਵਾਹਿਗੁਰੂ ਨੇ ਇਕ ਜਾਦੂਗਰ ਵਾਂਗ ਇਹ ਸਾਰੀ ਖੇਡ ਰਚਾਈ, ਅਤੇ ਅੰਤ ਵਿਚ ਜਾਦੂਗਰ ਵਾਂਗ ਆਪ ਹੀ ਆਪਣੀ ਖੇਡ ਨੂੰ ਸਮੇਟ ਲੈਂਦਾ ਹੈ, ਤੇ ਇੰਜ ਹੀ ਉਸ ਨੇ ਉਸ ਰਚਨਾ ਨੂੰ, ਜੋ ਉਹ ਨੇ ਆਪ ਬਣਾਈ ਹੈ, ਅੰਤ ਵਿਚ ਖਤਮ ਕਰ ਦੇਵੇਗਾ :

*ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ*
*ਤੁਧੁ ਆਪੇ ਸਿਰਜਿ ਸਭ ਗੋਈ॥*[27]

ਪਰਮਾਤਮਾ ਨੇ ਇਹ ਸੰਸਾਰ ਪੰਜਾਂ ਤੱਤਾਂ (ਅੱਗ, ਪਾਣੀ, ਹਵਾ, ਧਰਤੀ ਤੇ ਆਸਮਾਨ) ਵਿਚੋਂ ਬਣਾਇਆ ਹੈ :

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*[28]

ਪਰਮਾਤਮਾ ਹੀ ਤਿੰਨਾਂ ਗੁਣਾਂ ਨੂੰ ਪੈਦਾ ਕਰਨ ਲਈ ਜ਼ਿੰਮੇਵਾਰ ਹਨ। ਉਹ ਗੁਣ ਹਨ: ਰਾਜਸ, ਤਾਮਸ ਅਤੇ ਸਾਤਵ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥*[29]

ਗੁਰੂ ਜੀ ਅਦਵੈਤ ਦੇ ਫ਼ਲਸਫ਼ੇ ਵਿਚ ਯਕੀਨ ਰਖਦੇ ਹਨ ਅਰਥਾਤ ਪਰਮਾਤਮਾ ਅਤੇ ਉਸਦੀ ਰਚਨਾ ਇਕ ਹੀ ਹਨ – ਪਦਾਰਥ ਅਤੇ ਸੂਖਮ, ਅਜਿਹੀ ਕੋਈ ਦੋ-ਵੰਡ ਨਹੀਂ। ਸਾਰੀਆਂ ਵਸਤੂਆਂ ਉਸੇ ਤੋਂ ਉਤਪਨ ਹੁੰਦੀਆਂ ਹਨ। ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਤੂੰ ਆਪੇ ਦਾਤਾ ਆਪੇ ਭੁਗਤਾ ਜੀ*
*ਹਉ ਤੁਧੁ ਬਿਨੁ ਅਵਰੁ ਨ ਜਾਣਾ॥*[30]

ਪਰਮਾਤਮਾ ਵਲੋਂ ਸਿਰਜੀ ਗਈ ਸਿਰਜਣਾ ਦੇ ਸਮੇਂ ਅਤੇ ਪਸਾਰੇ ਦੀ ਹੱਦ ਬਾਰੇ, ਕੋਈ ਵੀ ਠੀਕ ਠੀਕ ਨਹੀਂ ਦਸ ਸਕਦਾ। ਉਹੀ ਜੋ ਪਰਮਾਤਮਾ ਵਰਗਾ ਮਹਾਨ ਹੈ, ਪਰਮਾਤਮਾ ਬਾਰੇ ਦਸ ਸਕਦਾ ਹੈ। ਜੋ ਕੁਝ ਵੀ ਉਸ ਨੂੰ ਉਤਪੰਨ ਕੀਤਾ ਹੈ, ਉਹ ਸਮੇਂ ਤੇ ਸਥਾਨ ਦੀ ਸੀਮਾ ਦੇ ਅੰਦਰ ਹੈ। ਉਹ ਆਪ ਇਹਨਾਂ ਹੱਦਾਂ ਸੀਮਾਵਾਂ ਤੋਂ ਉਪਰ ਹੈ।

### *ਮਨੁੱਖ ਅਤੇ ਆਤਮਾ*

ਮਨੁੱਖ ਮੂਲ ਰੂਪ ਵਿਚ, ਵਾਹਿਗੁਰੂ ਦਾ ਇਕ ਅੰਸ਼ ਹੀ ਹੈ, ਉਸ ਜੋਤ ਅਤੇ ਉਸ ਦੇ ਪ੍ਰਕਾਸ਼ ਦੀ ਇਕ ਕਿਰਨ, ਦੈਵੀ ਸੱਤਾ ਦਾ ਇਕ ਭਾਗ ਹੈ। ਗੁਰੂ ਨਾਨਕ ਦੇਵ ਜੀ ਫਰਮਾਂਦੇ ਹਨ :

*ਮਨ ਮਹਿ ਜੋਤਿ ਜੋਤਿ ਮਹਿ ਮਨੂਆ*
*ਪੰਚ ਮਿਲੇ ਗੁਰ ਭਾਈ॥*[31]

ਗੁਰੂ ਅਮਰਦਾਸ ਜੀ ਇਸ ਵਿਚਾਰ ਨੂੰ ਇਹਨਾਂ ਸ਼ਬਦਾਂ ਵਿਚ ਦਸਦੇ ਹਨ :

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*
*ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥*[32]

ਜੇ ਸਾਨੂੰ ਇਹ ਸਮਝ ਆ ਜਾਵੇ ਕਿ ਅਸੀਂ ਕੀ ਹਾਂ, ਤਾਂ ਅਸੀਂ ਆਪਣੀ ਸਾਰੀ ਸ਼ਕਤੀ ਆਤਮ ਵਿਕਾਸ ਅਤੇ ਅਧਿਆਤਮਕ ਪ੍ਰਗਤੀ ਲਈ ਲਾ ਦੇਵਾਂਗੇ। ਆਖਰ ਮਨੁੱਖਾ ਜਨਮ ਤਾਂ ਚੰਗੀ ਕਿਸਮਤ ਨਾਲ ਹੀ ਮਿਲਦਾ ਹੈ। ਛੋਟੀਆਂ ਜੂਨਾਂ ਦੇ ਜਨਮ ਮਰਨ ਦੇ ਆਵਾਗਵਣ ਦਾ ਚੱਕਰ ਕੱਟਣ ਮਗਰੋਂ ਹੀ। ਗੁਰੂ ਰਾਮਦਾਸ ਜੀ ਸਾਨੂੰ ਇਹ ਦਸਦੇ ਹਨ ਕਿ ਮਨੁੱਖਾ ਜੀਵਨ ਇਕ ਮਹਾਨ ਵੰਗਾਰ ਹੈ ਅਤੇ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੈ :

*ਮਾਣਸ ਜਨਮੁ ਪੁੰਨਿ ਕਰਿ ਪਾਇਆ* [33]

*ਮਾਣਸ ਜਨਮੁ ਵਡਪੁਨੇ ਪਾਇਆ ਦੇਹ ਸੁ ਕੰਚਨ ਚੰਗੜੀਆ॥* [34]

*ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ॥* [35]

*ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ॥* [36]

ਗੁਰੂ ਰਾਮਦਾਸ ਜੀ ਅਨੁਸਾਰ, ਮਨੁੱਖਾ ਜੀਵਨ ਦਾ ਕੋਈ ਮਨੋਰਥ ਹੈ, ਉਸਦੀ ਇਕ ਮੰਜ਼ਲ ਹੈ। ਮਾਨਵ ਨੇ ਆਪਣਾ ਲੋਕ ਤੇ ਪਰਲੋਕ ਸਵਾਰਨ ਲਈ ਮਨੁੱਖਾ ਜਨਮ ਲਿਆ ਹੈ। ਉਸ ਨੇ ਇਥੇ ਆ ਕੇ ਨਾਮ ਦਾ ਧੰਨ ਸੰਚਣਾ ਹੈ। ਗੁਰੂ ਰਾਮਦਾਸ ਫਰਮਾਂਦੇ ਹਨ :

*ਜਿਨੀ ਐਸਾ ਹਰਿਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ॥*
*ਹੁਣਿ ਵਤੈ ਹਰਿਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥* [36ੳ]

ਫਿਰ ਵੀ ਉਸ ਦੇ ਜੀਵਨ ਮਾਰਗ ਵਿਚ ਬੜੀ ਖਤਰਨਾਕ ਇਕ ਰੁਕਾਵਟ ਹੈ– ਹਉਮੈ-ਮਨੁੱਖ ਦਾ ਆਪਾ, ਜੋ ਰੋਟੀ, ਕਪੜਾ, ਮਕਾਨ, ਸੁਖ ਆਰਾਮ ਲਈ ਆਪਣੀਆਂ ਇਛਾਵਾਂ, ਦੂਜਿਆਂ ਦੀਆਂ ਇਛਾਵਾਂ ਨੂੰ ਲਿਤਾੜ ਕੇ ਪੂਰੀਆਂ ਕਰਨੀਆਂ ਚਾਹੁੰਦਾ ਹੈ, ਸੁਆਰਥ ਤੇ ਲਾਲਚ ਦੇ ਵੱਸ ਹੋ ਕੇ ਕਰਮ ਕਰਦਾ ਹੈ ਅਤੇ ਇੰਜ ਉਸਦਾ ਇਹ ਚੱਕਰ ਚਲਣ ਲਗ ਪੈਂਦਾ ਹੈ, ਜਿਸ ਦੇ ਫਲਰੂਪ ਉਹ ਸੰਸਾਰਕ ਰਸਾਂ ਕਸਾਂ ਵਿਚ ਹੋਰ ਹੋਰ ਫਸੀ ਜਾਂਦਾ ਹੈ, ਹਉਮੈ ਦੀ ਦੀਵਾਰ ਉਸ ਦੇ ਅਤੇ ਪਰਮਾਤਮਾ ਵਿਚ ਆ ਕੇ ਖਲੋ ਜਾਂਦੀ ਹੈ। ਇੱਛਾਵਾਂ ਉਸ ਦੇ ਮਨ ਨੂੰ ਪਰੇਸ਼ਾਨ ਅਤੇ ਬੇਚੈਨ ਕਰ ਦਿੰਦੀਆਂ ਹਨ :

*ਕਾਂਇਆ ਨਗਰਿ ਇਕੁ ਬਾਲਕੁ ਵਸਿਆ*
*ਖਿਨੁ ਪਲੁ ਥਿਰੁ ਨ ਰਹਾਈ॥*
*ਅਨਿਕ ਉਪਾਵ ਜਤਨ ਕਰਿ ਥਾਕੇ*
*ਬਾਰੰਬਾਰ ਭਰਮਾਈ॥*
*ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ॥* [37]

ਗੁਰੂ ਰਾਮਦਾਸ ਮਨੁੱਖ ਨੂੰ ਪਰਮਾਤਮਾ ਦੀ ਨਾਰ (ਇਸਤਰੀ) ਕਰਕੇ ਬੁਲਾਂਦੇ ਹਨ।

ਇਹ ਹਉਮੈ ਦੀ ਦੀਵਾਰ ਇਸਤਰੀ ਨੂੰ ਉਸਦੇ ਪਤੀ ਨਾਲ ਮਿਲਣ ਵਿਚ ਰੁਕਾਵਟ ਬਣ ਜਾਂਦੀ ਹੈ :

*ਧਨ ਪਿਰ ਕਾ ਇਕ ਹੀ ਸੰਗਿ ਵਾਸਾ*
*ਵਿਚਿ ਹਉਮੈ ਭੀਤਿ ਕਰਾਰੀ॥*
*ਗੁਰਿ ਪੂਰੈ ਹਉਮੈ ਭੀਤਿ ਤੋਰੀ*
*ਜਨ ਨਾਨਕ ਮਿਲੇ ਬਨਵਾਰੀ॥* [38]

ਮਨੁੱਖ ਵਹਿਮਾਂ ਤੇ ਖੁਦਗਰਜ਼ੀ ਦਾ ਮਾਰਿਆ ਆਪਣਾ ਜੀਵਨ ਬਿਰਥਾ ਗਵਾਈ ਜਾਂਦਾ ਹੈ :

*ਸੇਜ ਏਕ ਏਕੋ ਪ੍ਰਭੁ ਠਾਕੁਰ ਮਹਲੁ ਨ ਪਾਵੈ*
*ਮਨਮੁਖ ਭਰਮਈਆ॥*
*ਗੁਰੁ ਗੁਰੁ ਕਰਤ ਸਰਣਿ ਜੇ ਆਵੈ*
*ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥* [39]

ਹਉਮੈ ਦੀ ਭਾਵਨਾ, ਪਰਮਾਤਮਾ ਅੱਗੇ ਆਪਾ ਸਮਰਪਣ ਕਰਨ ਅਤੇ ਉਸ ਦੇ ਭਾਣੇ ਵਿਚ ਰਹਿਣ ਨਾਲ ਹੀ ਦੂਰ ਹੋ ਸਕਦੀ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥* [40]

*ਆਪੈ ਆਪੁ ਖਾਇ ਹਉ ਮੇਟੈ*
*ਅਨਦਿਨ ਹਰਿ ਰਸ ਗੀਤ ਗਵਈਆ॥* [41]

ਤਿਆਗ ਹੀ ਪਰਮ-ਅਨੰਦ ਦਾ ਰਾਜ਼ ਹੈ। ਦੁਖਾਂ ਵਿਚ ਵੀ, ਰੱਬ ਦਾ ਬੰਦਾ ਦੁਖ ਮਹਿਸੂਸ ਨਹੀਂ ਕਰਦਾ, ਕਿਉਂਕਿ ਇਹ ਤਾਂ ਪਰਮਾਤਮਾ ਦੇ ਦਿੱਤੇ ਹੋਏ ਹੁੰਦੇ ਹਨ :

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥* [42]

*ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ॥*
*ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ॥*
*ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ॥* [43]

### *ਮੁਕਤੀ ਦਾ ਮਾਰਗ*

ਗੁਰੂ ਨੇ ਚੇਲੇ ਲਈ ਇਕ ਸਾਦਾ ਰਾਹ ਉਲੀਕ ਦਿੱਤਾ ਹੁੰਦਾ ਹੈ ਤਾਂ ਜੋ ਉਹ ਮੁਕਤੀ ਦੇ ਮਾਰਗ ਤੇ ਆਰਾਮ ਨਾਲ ਚਲ ਸਕੇ। ਸ਼ਿਸ਼ ਦੀ ਸਿੱਖਿਆ ਵਿਚ ਗੁਰੂ ਇਕ ਕੇਂਦਰੀ, ਸ਼ਕਤੀ ਅਤੇ ਧੁਰਾ ਹੁੰਦਾ ਹੈ। ਹਰ ਵਾਰੀ ਗੁਰੂ ਰਾਮਦਾਸ ਜੀ ਗੁਰੂ ਦੀ ਲੋੜ ਉਪਰ ਜ਼ੋਰ ਦੇਂਦੇ ਹਨ। ਉਹਨਾਂ ਦੀ ਬਾਈ ਸਾਲ ਦੀ ਇਕ ਸੱਚੇ ਸੇਵਕ ਵਾਂਗ ਸਾਧਨਾ ਨੇ ਉਹਨਾਂ ਲਈ ਅਜਿਹੇ ਪੂਰਨ ਗੁਰੂ ਦੀ ਅਗਵਾਈ ਅਤੇ ਗੁਣਾਂ ਦੀ ਲੋੜ ਨੂੰ ਸਾਬਤ ਕਰ ਦਿੱਤਾ, ਜੋ ਆਪੂੰ ਅਧਿਆਤਮਕ ਮਾਰਗ ਤੇ ਚਲਿਆ ਹੋਵੇ ਅਤੇ ਇਸ ਤਰ੍ਹਾਂ ਦੂਜਿਆਂ ਦੀ ਅਗਵਾਈ ਕਰਨ ਦੇ ਯੋਗ ਹੋਵੇ।

***ਗੁਰੂ***

ਗੁਰੂ ਰਾਮਦਾਸ ਜੀ ਗੁਰੂ ਨੂੰ ਇਕ ਪ੍ਰਕਾਰ ਦੀ ਕਿਸ਼ਤੀ ਜਾਂ ਸਮੁੰਦਰੀ ਜਹਾਜ਼ ਸਮਝਦੇ ਹਨ, ਜੋ ਤ੍ਰਿਸ਼ਨਾਵਾਂ ਭਰੇ ਸੰਸਾਰ ਸਾਗਰ ਤੋਂ ਮਨੁੱਖ ਨੂੰ ਪਾਰ ਕਰ ਸਕੇ, ਜੋ ਮਨੁੱਖ ਅਤੇ ਪਰਮਾਤਮਾ ਵਿਚਕਾਰ ਇਕ ਵਿਚੋਲਾ ਹੋਵੇ, ਜੋ ਮਨੁੱਖ ਨੂੰ ਅਧਿਆਤਮਕ ਵਿਕਾਸ ਦੀ ਸਿਖਰ ਤੇ ਪੁਜਣ ਲਈ ਇਕ ਪੌੜੀ ਦਾ ਕੰਮ ਵੀ ਕਰੇ। ਉਹ ਗੁਰੂ ਨੂੰ ਇਕ ਅਜਿਹੇ ਵਪਾਰੀ ਨਾਲ ਤੁਲਨਾ ਦੇਂਦੇ ਹਨ ਜੋ ਵਾਹਿਗੁਰੂ ਦੇ ਨਾਂ ਦਾ ਵਣਜ ਕਰਦਾ ਹੋਵੇ, ਜੋ ਉਸ ਦੇ ਪਵਿੱਤਰ ਨਾਂ ਦਾ ਇਕ ਹਿੱਸਾ ਆਪਣੇ ਸੇਵਕ ਨੂੰ ਵੀ ਪ੍ਰਦਾਨ ਕਰੇ। ਜਿਹੜੇ ਸੱਚੇ ਗੁਰੂ ਦੇ ਉਪਦੇਸ਼ ਤੇ ਪੂਰੀ ਸਿਦਕ ਦਿਲੀ ਨਾਲ ਅਮਲ ਕਰਦੇ ਹਨ, ਉਹ ਉਸ ਵਰਗੇ ਹੋ ਜਾਂਦੇ ਹਨ :

*ਜਿਨ ਨਾਨਕੁ ਸਤਿਗੁਰੁ ਪੂਜਿਆ*
*ਤਿਨ ਹਰਿ ਪੂਜ ਕਰਾਵਾ॥* [44]

ਗੁਰੂ ਬੈਕੁੰਠ ਦੀ ਕੁੰਜੀ ਹੈ। ਗੁਰੂ ਆਤਮਾ ਦੇ ਗੁੱਝੇ ਭੇਦਾਂ ਨੂੰ ਉਜਾਗਰ ਕਰਦਾ ਹੈ। ਗੁਰੂ ਜੀ ਆਪਣੀ ਭਗਤੀ ਭਾਵਨਾ ਵਾਲੀ ਬਾਣੀ ਵਿਚ ਲਿਖਦੇ ਹਨ [45]:

*ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ*
*ਜਿਨਿ ਹਰਿ ਕੀ ਹਰਿ ਗਾਲ ਗਲੋਈਐ॥* [45ੳ]

*ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ॥* [46]

ਗੁਰੂ ਰਾਮਦਾਸ ਜੀ, ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਪੂਰੀ ਤਰ੍ਹਾਂ ਇਕ ਸਿੱਖ ਵਾਂਗ ਰਹਿੰਦੇ ਸਨ। ਆਪ ਗੁਰੂ ਅਮਰਦਾਸ ਲਈ ਆਪਣੀ ਬਿਹਬਲਤਾ ਤੇ ਪਿਆਰ ਨੂੰ ਇਹਨਾਂ ਸਤਰਾਂ ਵਿਚ ਇਉਂ ਪ੍ਰਗਟ ਕਰਦੇ ਹਨ :

*ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ*
*ਜਿਤੁ ਮਿਲਿਐ ਹਮ ਕਉ ਸਾਂਤਿ ਆਈ॥*
*ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ*
*ਜਿਤੁ ਮਿਲਿਐ ਹਮ ਹਰਿ ਭਗਤਿ ਪਾਈ॥* [47]

ਗੁਰੂ ਰਾਮਦਾਸ ਜੀ ਇਹ ਮਹਿਸੂਸ ਕਰਦੇ ਹਨ ਕਿ ਉਹ ਇਕ ਗੱਲੋਂ ਬਹੁਤ ਭਾਗਸ਼ਾਲੀ ਹਨ ਕਿ ਉਹਨਾਂ ਨੂੰ ਤੀਜੇ ਗੁਰੂ ਨੇ ਆਪਣੇ ਸਿੱਖ ਵਜੋਂ ਪਰਵਾਨ ਕਰ ਲਿਆ ਹੈ :

*ਧਨੁ ਧਨੁ ਵਡਭਾਗ ਗੁਰ ਸਰਣੀ ਆਏ*
*ਹਰਿ ਗੁਰ ਮਿਲਿ ਦਰਸਨੁ ਪਾਇਆ॥* [48]

*ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥*
*ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥*
*ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥*
*ਬਛਰੇ ਪ੍ਰੀਤਿ ਖੀਰੁ ਮੁਖਿ ਖਾਇ॥*

*ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥*
*ਬਿਨਸਿ ਜਾਇ ਕੂਰਾ ਕਚੁ ਪਾਚਾ॥* [49]

ਗੁਰੂ ਰਾਮਦਾਸ ਅਨੁਸਾਰ, ਗੁਰੂ ਅਤੇ ਸਿੱਖ ਵਿਚਲਾ ਪਿਆਰ ਇਕ ਪਿਤਾ ਅਤੇ ਇਕ ਲਾਚਾਰ ਬੱਚੇ ਸਮਾਨ ਹੈ, ਪਤੀ ਪ੍ਰਤੀ ਉਸ ਦੀ ਯੁਵਕ ਇਸਤਰੀ ਦੇ ਪਿਆਰ ਵਾਂਗ ਹੈ, ਆਪਣੇ ਮਾਲਕ ਪ੍ਰਤੀ ਉਸਦੇ ਸੇਵਕ ਦੀ ਸੇਵਾ ਭਾਵਨਾ ਵਾਂਗ ਹੈ। ਇਸ ਸੱਚੇ ਪਿਆਰ ਵਿਚ ਰੰਚਕ ਮਾਤਰ ਵੀ ਹਉਮੈ ਲਈ ਥਾਂ ਨਹੀਂ ਹੁੰਦੀ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥*
*ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥* [50]

ਗੁਰੂ ਰਾਮਦਾਸ ਜੀ ਗੁਰੂ ਨੂੰ ਪਰਮਾਤਮਾ ਦਾ ਸਰੂਪ ਹੀ ਜਾਣਦੇ ਹਨ :

*ਰਾਮ ਹਮ ਸਤਿਗੁਰੁ ਪਾਰਬ੍ਰਹਮ ਕਰਿ ਮਾਨੇ॥*
*ਹਮ ਮੂੜ ਮੁਗਧ ਅਸੁਧ ਮਤਿ ਹੋਤੇ*
*ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ॥* [51]

*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥* [52]

ਗੁਰੂ ਕੇਵਲ ਇਕ ਧਾਰਮਕ ਆਗੂ ਜਾਂ ਰਹਿਬਰ ਹੀ ਨਹੀਂ ਹੈ, ਜਿਵੇਂ ਕਿ ਕੁਝ ਆਦਮੀ ਇਹ ਸਮਝ ਸਕਦੇ ਹਨ, ਉਹ ਤਾਂ ਇਕ ਪਿਤਾ ਸਮਾਨ ਹਨ, ਜੋ ਆਪਣੇ ਬਾਲਕ ਨੂੰ ਗੁੱਝੇ ਖਤਰਿਆਂ ਅਤੇ ਲਾਲਸਾਵਾਂ ਤੋਂ ਬਚਾ ਕੇ ਰਖਦਾ ਹੈ। ਗੁਰੂ ਪ੍ਰਤੀ ਸਿੱਖ ਦੀ ਭਗਤੀ ਅਤੇ ਰਿਸ਼ਤਾ ਅਟੁੱਟ ਤੇ ਪੂਰਾ ਸੂਰਾ ਹੋਣਾ ਚਾਹੀਦਾ ਹੈ। ਉਸ ਨੂੰ ਹਰ ਹਾਲਤ ਵਿਚ ਗੁਰੂ ਦੇ ਉਪਦੇਸ਼ ਤੇ ਚਲਣਾ ਚਾਹੀਦਾ ਹੈ, ਭਾਵੇਂ ਹਾਲਾਤ ਕੁਝ ਵੀ ਹੋਣ। ਜੇਕਰ ਉਸ ਦੇ ਸਾਥੀ ਉਸਦੀ ਆਲੋਚਨਾ ਵੀ ਕਰਦੇ ਹੋਣ ਜਾਂ ਉਸਦਾ ਮਖੌਲ ਵੀ ਉਡਾਉਂਦੇ ਹੋਣ ਤਾਂ ਵੀ ਉਸ ਨੂੰ ਉਹਨਾਂ ਦੀ ਕੋਈ ਪਰਵਾਹ ਨਹੀਂ ਕਰਨੀ ਚਾਹੀਦੀ। ਜੇ ਲੋੜ ਪਵੇ ਤਾਂ ਉਸ ਨੂੰ ਆਪਣੇ ਗੁਰੂ ਲਈ ਜਾਨ ਵਾਰਨ ਲਈ ਵੀ ਤਿਆਰ ਰਹਿਣਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*
*ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥* [53]

ਤੇ ਫਿਰ ਗੁਰੂ ਆਪਣੇ ਪ੍ਰਿਯ ਸ਼ਿਸ਼ (ਸਿੱਖ) ਲਈ ਕੀ ਕਰਦਾ ਹੈ ? ਗੁਰੂ ਰਾਮਦਾਸ ਜੀ ਇਸ ਗੱਲ ਦਾ ਉਤਰ ਦੇਂਦੇ ਹਨ :

*ਜਿਨ੍ਹਾ ਭੇਟਿਆ ਮੇਰਾ ਪੂਰਾ ਸਤਿਗੁਰੂ*
*ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ॥*
*ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ*
*ਜੋ ਹਰਿ ਨਾਮੁ ਧਿਆਵੈ॥* [54]

ਗੁਰੂ ਸਿੱਖ ਵਿਚਲੀ ਹਉਮੈ ਨੂੰ ਖਤਮ ਕਰ ਦਿੰਦਾ ਹੈ, ਜਿਹੜੀ ਕਿ ਉਸਦੇ ਅਤੇ ਪਰਮਾਤਮਾ ਵਿਚਕਾਰ ਦੀਵਾਰ ਬਣ ਕੇ ਖੜ੍ਹੀ ਹੁੰਦੀ ਹੈ। ਇਹ ਹਉਮੈ ਨਿਰਮਾਣਤਾ ਅਤੇ ਆਤਮ ਸਮਰਪਣ ਕਰਨ ਲਈ ਦੂਰ ਹੁੰਦੀ ਹੈ :

*ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ॥* [55]

ਗੁਰੂ ਅਧਿਆਤਮਕ ਮਾਰਗ ਉਪਰ ਆਪਣੇ ਭਗਤ ਦੀ ਅਗਵਾਈ ਕਰਦਾ ਹੈ, ਕਿਉਂਕਿ ਉਹ (ਭਗਤ) ਆਪਣੇ ਗੁਰੂ ਦੇ ਉਪਦੇਸ਼ ਮੰਨਣ ਮਗਰੋਂ ਤਿੰਨ ਪੜਾਵਾਂ ਵਿਚੋਂ ਲੰਘਦਾ ਹੈ ਅਤੇ ਆਪਣੇ ਮਨ ਵਿਚ ਉਹਨਾਂ ਨੂੰ ਸੱਚਿਆਂ ਮੰਨ ਕੇ ਉਹਨਾਂ ਉਪਰ ਮਨ, ਬਚਨ ਤੇ ਕਰਮ ਰਾਹੀਂ ਅਮਲ ਕਰਦਾ ਹੈ :

*ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥*
*ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥* [56]

ਗੁਰੂ ਵਾਂਗ ਹੀ, ਸਿੱਖ ਦੇ ਅਧਿਆਤਮਕ ਵਿਕਾਸ ਲਈ ਸਾਧ ਸੰਗਤ ਵੀ ਉੱਨੀ ਹੀ ਲਾਹੇਵੰਦੀ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਸਤ ਸੰਗਤਿ ਨਾਮੁ ਨਿਧਾਨੁ ਹੈ*
*ਜਿਥਹੁ ਹਰਿ ਪਾਇਆ॥* [57]

*ਹਰਿ ਜਨੁ ਹਰਿ ਹਰਿ ਹੋਇਆ*
*ਨਾਨਕੁ ਹਰਿ ਇਕੋ॥* [58]

*ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ*
*ਕਿਆ ਨਾਨਕ ਜੰਤ ਵਿਚਾਰਾ॥* [59]

*ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ*
*ਵਿਚਿ ਸੰਗਤਿ ਹਰਿ ਰਸੁ ਹੋਇ ਜੀਉ॥* [60]

## ਨਾਮ / ਅੰਮ੍ਰਿਤ ਰਸ / ਕੀਰਤਨ

ਗੁਰਬਾਣੀ ਜਾਂ ਨਾਮ ਉਪਰ ਧਿਆਨ ਲਗਾਉਣਾ ਸਿੱਖ ਧਰਮ ਦਾ ਬੁਨਿਆਦੀ ਕਰਮ ਹੈ। ਨਾਮ ਬ੍ਰਹਿਮੰਡੀ ਸ਼ਕਤੀ ਹੈ, ਸਰਬ ਵਿਆਪੀ ਰੱਬੀ ਸੱਤਾ ਹੈ, ਪਰੰਤੂ ਇਹ ਤਾਂ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ, ਜੋ ਇਸ ਦੇ ਭੇਦ ਨੂੰ ਜਾਣਦਾ ਹੋਵੇ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ॥*
*ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ॥* [61]

ਇਸ ਲਈ ਬੁਨਿਆਦੀ ਤੌਰ ਤੇ ਪਵਿੱਤਰ ਨਾਮ ਤਾਂ ਮਨੁੱਖ ਦੇ ਆਪਣੇ ਅੰਦਰ ਹੁੰਦਾ ਹੈ, ਪਰ ਗੁਰੂ ਹੀ ਇਸ ਦਾ ਭੇਦ ਉਸ ਨੂੰ ਦਸਦਾ ਹੈ। ਗੁਰੂ ਰਾਮਦਾਸ ਜੀ ਦਸਦੇ ਹਨ :

*ਕਾਂਇਆ ਨਗਰੁ ਨਗਰੁ ਹੈ ਨੀਕੋ*
*ਵਿਚਿ ਸਉਦਾ ਹਰਿ ਰਸੁ ਕੀਜੈ॥*[62]

*ਗੁਰਮਤਿ ਰਾਮ ਨਾਮੁ ਪਰਗਾਸਹੁ*
*ਸਦਾ ਰਹਹੁ ਸਰਣਾਈ॥*[63]

ਕੀਰਤਨ, ਜਿਸ ਰਾਹੀਂ ਪ੍ਰਭੂ ਦੀ ਮਹਿਮਾ ਗਾਈ ਜਾਂਦੀ ਹੈ, ਮਨੁੱਖ ਨੂੰ ਉਸਦੇ ਭੌਤਿਕ ਵਾਤਾਵਰਣ ਤੋਂ ਅੱਡ ਕਰਕੇ ਉਸ ਅੰਤਰੀਵ ਚੇਤਨਤਾ ਵਲ ਲੈ ਜਾਂਦਾ ਹੈ, ਕਿਉਂਕਿ ਕੀਰਤਨ ਹੋਰ ਕੁਝ ਨਹੀਂ, ਸਿਰਫ ਨਾਮ ਹੀ ਹੁੰਦਾ ਹੈ। ਕੀਰਤਨ ਕਰਨ ਲਗਿਆਂ ਮਨੁੱਖ ਗੁਰੂ ਨੂੰ ਹਾਜ਼ਰ ਨਾਜ਼ਰ ਅਨੁਭਵ ਕਰਦਾ ਹੈ। ਫਿਰ ਗੁਰੂ ਉਸ ਨੂੰ ਸ਼ਬਦ ਵਲ ਲੈ ਜਾਂਦਾ ਹੈ ਅਤੇ ਇੰਜ ਨਾਮ ਉਪਰ ਧਿਆਨ ਲਗਾਉਣ ਨਾਲ ਉਸ ਵਿਚ ਖੇੜਾ ਅਤੇ ਸੰਤੋਖ ਪੈਦਾ ਹੋ ਜਾਂਦਾ ਹੈ, ਜਿਸ ਨੂੰ ਗੁਰੂ ਰਾਮਦਾਸ ਜੀ ਅੰਮ੍ਰਿਤ ਰਸ ਜਾਂ ਮਹਾਂ ਰਸ ਜਾਂ ਹਰਿ ਰਸ ਦਾ ਨਾਂ ਦੇਂਦੇ ਹਨ। ਇਹ ਅਨੰਦ ਉਸਨੂੰ ਵਿਸਮਾਦੀ ਅਵੱਸਥਾ ਵਿਚ ਲੈ ਜਾਂਦਾ ਹੈ :

*ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ॥*
*ਅੰਮ੍ਰਿਤ ਨਾਮੁ ਮਹਾ ਰਸੁ ਮੀਠਾ*
*ਗੁਰ ਸਬਦੀ ਚਖਿ ਜਾਪੈ॥*[64]

ਗੁਰੂ ਰਾਮਦਾਸ ਜੀ ਇਸ ਅਵਸਥਾ ਨੂੰ ਇਉਂ ਵੀ ਪ੍ਰਗਟ ਕਰਦੇ ਹਨ :

*ਜਿਹਵਾ ਹਰਿ ਰਸਿ ਰਹੀ ਅਘਾਇ॥*
*ਗੁਰਮੁਖਿ ਪੀਵੈ ਸਹਜਿ ਸਮਾਇ॥*
*ਹਰਿ ਰਸੁ ਜਨ ਚਾਖਹੁ ਜੇ ਭਾਈ॥*
*ਤਉ ਕਤ ਅਨਤ ਸਾਦਿ ਲੋਭਾਈ॥*
*ਗੁਰਮਤਿ ਰਸੁ ਰਾਖਹੁ ਉਰਧਾਰਿ॥*
*ਹਰਿ ਰਸਿ ਰਾਤੇ ਰੰਗਿ ਮੁਰਾਰਿ॥*[65]

ਇਸ ਬ੍ਰਹਮ ਅੰਮ੍ਰਿਤ ਦੇ ਸੇਵਨ ਕਰਨ ਨਾਲ ਮਨੁੱਖ ਮਾਇਆ ਦੇ ਬਿਖੜੇ ਸਾਗਰ ਨੂੰ ਪਾਰ ਕਰ ਜਾਂਦਾ ਹੈ :

*ਨਾਮੁ ਰਸਾਲੁ ਜਿਨਾ ਮਨਿ ਵਸਿਆ*
*ਤੇ ਗੁਰਮੁਖਿ ਪਾਰਿ ਪਇਆ॥*[66]

ਨਾਮ ਦਾ ਤਜਰਬਾ ਸਾਰਥਕ ਹੁੰਦਾ ਹੈ ਅਤੇ ਉਹ ਇਵੇਂ ਹੀ ਸੱਚਾ ਹੁੰਦਾ ਹੈ ਜਿਵੇਂ ਕੋਈ ਭੌਤਕ ਵਸਤੂ ਹੋਵੇ :

*ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥*[67]

ਗੁਰੂ ਰਾਮਦਾਸ ਜੀ ਨਾਮ ਦੀ ਇਕ ਅਮੁੱਲੇ ਮਾਣਕ ਨਾਲ ਤੁਲਨਾ ਕਰਦੇ ਹਨ। ਗੁਰੂ ਉਸ ਨੂੰ ਸਿੱਖ ਦੇ ਸਾਹਮਣੇ ਰਖ ਕੇ ਉਸ ਦੀ ਸੁੰਦਰਤਾ ਅਤੇ ਕੀਮਤ ਨੂੰ ਇੰਜ ਬਿਆਨਦੇ ਹਨ :

*ਨਾਮੁ ਅਮੋਲਕੁ ਰਤਨੁ ਹੈ*
*ਪੂਰੇ ਸਤਿਗੁਰ ਪਾਸਿ॥*
*ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥* [68]
*ਰਤਨੁ ਜਵੇਹਰੁ ਲਾਲੁ ਹਰਿਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥* [69]

ਗੁਰੂ ਰਾਮਦਾਸ ਜੀ ਉਸ ਅਨਹਦ ਨਾਦ ਦਾ ਜ਼ਿਕਰ ਕਰਦੇ ਹਨ, ਜਿਹੜਾ ਸਿਰਫ ਸੱਚੇ ਭਗਤ ਨੂੰ ਹੀ ਸੁਣੀਂਦਾ ਹੈ। ਜੋ ਸੱਚਾ ਯੋਗੀ ਹੈ, ਜਦੋਂ ਉਹ ਨਾਮ ਜਪ ਰਿਹਾ ਹੁੰਦਾ ਹੈ, ਉਸਦਾ ਦਿਲ ਅੰਦਰਲੀ ਟੇਕ ਤੇ ਅੰਮ੍ਰਿਤ ਨਾਲ ਸਰਸ਼ਾਰ ਹੋਇਆ ਹੁੰਦਾ ਹੈ।

*ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ*
*ਮਨੁ ਭੀਨਾ ਨਿਜ ਘਰਿ ਆਵੈਗੋ॥*
*ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ*
*ਨੀਝਰ ਧਾਰ ਚੁਆਵੈਗੋ॥* [70]

ਕੀਰਤਨ ਅੰਮ੍ਰਿਤ ਦੀ ਦਾਤ ਬਖਸ਼ਦਾ ਹੈ ਅਤੇ ਮਨੁੱਖ ਨੂੰ ਪਰ ਇਲਾਹੀ ਤੇ ਅਗੰਮੀ ਖਿੱਚ ਪਾਉਂਦਾ ਹੈ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ ਦਸਵੈ ਦੁਆਰਿ ਪ੍ਰਗਟ ਹੋਇ ਆਇਆ॥*
*ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥* [71]

ਕੀਰਤਨ ਰੱਬੀ ਸੰਗੀਤ ਦੀ ਆਵਾਜ਼ ਹੈ, ਜਿਸ ਨੂੰ ਅਨਹਦ ਨਾਦ ਕਿਹਾ ਗਿਆ ਹੈ :

*ਅਨਹਦ ਧੁਨਿ ਵਾਜਹਿ ਨਿਤ ਵਾਜੇ*
*ਗਾਈ ਸਤਿਗੁਰ ਬਾਣੀ॥* [72]

*ਇਹੁ ਮਨੁ ਨਾਚੈ ਸਤਿਗੁਰ ਆਗੇ*
*ਅਨਹਦ ਸਬਦ ਧੁਨਿ ਤੂਰ ਵਜਈਆ॥* [72ੳ]
*ਅਨਹਤ ਧੁਨਿ ਵਾਜਹਿ ਨਿਤ ਵਾਜੇ*

*ਹਰਿ ਅੰਮ੍ਰਿਤ ਧਾਰ ਰਸਿ ਲੀੜਾ॥*
*ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ॥* [73]

ਕੀਰਤਨ ਸਿੱਖ ਧਰਮ ਨੂੰ ਇਕ ਲਾਸਾਨੀ ਦੇਣ ਹੈ ਅਤੇ ਮਨੁੱਖ ਦੀ ਅੰਤਰ ਆਤਮਾ ਨੂੰ ਗੁਰੂ ਨਾਲ ਮਿਲਾਉਣ ਦਾ ਇਕ ਸ਼ਕਤੀਸ਼ਾਲੀ ਸਾਧਨ ਹੈ। ਜਿਹੜੀ ਚੀਜ਼ ਯੋਗੀਆਂ ਨੇ ਸਰੀਰਕ ਸਾਧਨਾਂ ਰਾਹੀਂ ਪ੍ਰਾਪਤ ਕੀਤੀ ਹੁੰਦੀ ਹੈ, ਗੁਰੂ ਉਹ ਮਨ ਨੂੰ ਕਾਬੂ ਕਰਕੇ ਦਿਵਾ ਦਿੰਦਾ ਹੈ।

ਗੁਰਬਾਣੀ ਅਤੇ ਕੀਰਤਨ ਦੇ ਗੁਣ ਸਰਬ-ਪੱਖੀ ਹਨ। ਪਹਿਲਾਂ, ਜਿਵੇਂ ਸਾਬਣ ਨਾਲ ਮੈਲ ਧੋਤੀ ਜਾਂਦੀ ਹੈ, ਇਵੇਂ ਹੀ ਨਾਮ ਨਾਲ ਮਨ ਅੰਦਰ ਦੀ ਮੈਲ ਧੋਤੀ ਜਾਂਦੀ ਹੈ।

ਇੰਜ ਪਿਛਲੇ ਜਨਮਾਂ ਦੇ ਕੁਕਰਮਾਂ ਦੀ ਮੈਲ ਧੋਤੀ ਜਾਂਦੀ ਹੈ ਤੇ ਇੰਜ ਮਨੁੱਖ ਇਕ ਪਵਿੱਤਰ ਆਤਮਾ ਬਣ ਜਾਂਦਾ ਹੈ। ਗੁਰੂ ਜੀ ਦਸਦੇ ਹਨ :

*ਤਿਨ ਕੇ ਪਾਪ ਦੋਖ ਸਭਿ ਬਿਨਸੇ*
*ਜਿਨ ਮਨਿ ਚਿਤਿ ਇਕੁ ਅਰਾਧਿਆ॥* [73]

ਦੂਜਾ, ਇਸ ਰਾਹੀਂ ਮਨੁੱਖ ਸੇਵਾ, ਸਦਗੁਣ ਅਤੇ ਪ੍ਰੇਮਾ ਭਗਤੀ ਵਾਲਾ ਜੀਵਨ ਜੀਣ ਦੇ ਯੋਗ ਹੋ ਜਾਂਦਾ ਹੈ। ਉਹਨੂੰ ਆਪਣੇ ਅੰਦਰ ਦੀ ਜੋਤ ਤੋਂ ਚਾਨਣਾ ਮਿਲਦਾ ਹੈ ਅਤੇ ਇੰਜ ਉਸ ਦੇ ਚਾਨਣ ਵਿਚ ਉਹ ਆਪਣਾ ਦੈਨਿਕ ਕਾਰ-ਵਿਹਾਰ ਸ਼ਾਂਤੀ ਤੇ ਖੁਸ਼ੀ ਨਾਲ ਕਰਦਾ ਹੈ।

### *ਭਗਤੀ ਅਤੇ ਨਿਮਰਤਾ*

ਭਗਤੀ ਦਾ ਮਤਲਬ ਹੈ ਗੁਰੂ ਲਈ ਤੀਬਰ ਪਿਆਰ ਤੇ ਸਨਮਾਨ ਅਤੇ ਨਾਮ ਵਿਚ ਲੀਨਤਾ। ਗੁਰੂ ਰਾਮਦਾਸ ਅਨੁਸਾਰ, ਜਿਵੇਂ ਇਕ ਨਸ਼ਈ ਨਸ਼ੇ ਬਿਨਾਂ ਨਹੀਂ ਰਹਿ ਸਕਦਾ, ਏਵੇਂ ਹੀ ਇਕ ਭਗਤ ਗੁਰੂ ਜਾਂ ਪਰਮਾਤਮਾ ਦੀ ਭਗਤੀ ਬਿਨਾਂ ਨਹੀਂ ਰਹਿ ਸਕਦਾ।[74] ਗੁਰੂ ਭਗਤ ਨੂੰ ਇਕ ਮਛਲੀ ਨਾਲ ਤੁਲਨਾ ਦੇਂਦੇ ਹਨ। ਆਪ ਦਾ ਫਰਮਾਨ ਹੈ :

*ਮੇਰੈ ਮਨਿ ਐਸੀ ਭਗਤਿ ਬਨਿ ਆਈ॥*
*ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ*
*ਜੈਸੇ ਜਲ ਬਿਨੁ ਮੀਨੁ ਮਰਿ ਜਾਈ॥* [75]

ਗੁਰੂ ਜੀ ਫਰਮਾਂਦੇ ਹਨ ਕਿ ਭਗਤ ਨੂੰ ਆਪਣੇ ਵਿਵਹਾਰ ਅਤੇ ਕੰਮਾਂ ਰਾਹੀਂ ਆਪਣੀ ਭਗਤੀ ਨੂੰ ਪ੍ਰਗਟ ਕਰਨਾ ਚਾਹੀਦਾ ਹੈ :

*ਪਾਲਾ ਕਕਰੁ ਵਰਫ ਵਰਸੈ*
*ਗੁਰਸਿਖੁ ਗੁਰ ਦੇਖਣ ਜਾਈ॥*
*ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ*
*ਵਿਚਿ ਅਖੀ ਗੁਰ ਪੈਰ ਧਰਾਈ॥* [76]

ਸਿੱਖ ਤਾਂ ਆਪਣਾ ਸਭ ਕੁਝ—ਤਨ, ਮਨ ਅਤੇ ਆਤਮਾ—ਆਪਣੇ ਗੁਰੂ ਦੇ ਅਰਪਣ ਕਰ ਦੇਂਦਾ ਹੈ :

*ਮਨੁ ਬੁਧਿ ਅਰਪਿ ਧਰਉ ਗੁਰ ਆਗੈ*
*ਗੁਰ ਪਰਸਾਦੀ ਮੈਂ ਅਕਥੁ ਕਥਈਆ॥* [77]

ਭਗਤ ਇਹ ਮਹਿਸੂਸ ਕਰਦਾ ਹੈ ਕਿ ਉਸ ਵਿਚ ਕੋਈ ਗੁਣ ਨਹੀਂ, ਪਰ ਇਹ ਗੁਰੂ ਦੀ ਮਹਾਨਤਾ ਹੈ ਕਿ ਉਸ ਨੂੰ ਸੇਵਾ ਭਗਤੀ ਲਈ ਚੁਣਿਆ ਗਿਆ ਹੈ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥* [78]

*ਹਮ ਚੇਰੀ ਤੂ ਅਗਮ ਗੁਸਾਈ*
*ਕਿਆ ਹਮ ਕਰਹ ਤੇਰੈ ਵਸਿ ਪਈਆ॥* [79]

*ਮੇਰੇ ਰਾਮ ਮੈਂ ਮੂਰਖ ਹਰਿ ਰਾਖੁ ਮੇਰੇ ਗੁਸਈਆ।।*
*ਜਨ ਕੀ ਉਪਮਾ ਤੁਝਹਿ ਵਡਈਆ।।*[80]

## ਰੱਬੀ ਮਿਹਰ (ਕਿਰਪਾ)

ਸਿੱਖ ਧਰਮ ਕਿਰਪਾ (ਗੁਰ ਪ੍ਰਸਾਦਿ) ਦਾ ਧਰਮ ਹੈ। ਮਨੁੱਖ ਭਾਵੇਂ ਆਪਣੀ ਕਿੰਨੀ ਵਾਹ ਲਾਵੇ, ਪਰ ਉਹ ਰੱਬੀ ਮਿਹਰ ਤੋਂ ਬਿਨਾਂ ਸਫਲ ਨਹੀਂ ਹੋ ਸਕਦਾ। ਇਹ ਵਾਹਿਗੁਰੂ ਦੇ ਵਸ ਹੀ ਹੈ ਕਿ ਉਹ ਆਪਣੇ ਭਗਤ ਦੀ ਸੇਵਾ ਕਬੂਲ ਕਰੇ ਜਾਂ ਨਾ ਕਰੇ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਸਭ ਤੇਰੀ ਤੂੰ ਸਭਨੀ ਧਿਆਇਆ।।*
*ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ।।*[81]

ਭਾਈ ਗੁਰਦਾਸ ਜੀ ਅਨੁਸਾਰ, ਗੁਰੂ ਨਾਨਕ ਦੇਵ ਜੀ ਨੂੰ ਆਪਣੀ ਸਾਧਨਾ ਸ਼ੁਰੂ ਕਰਨ ਤੋਂ ਪਹਿਲਾਂ ਪਰਮਾਤਮਾ ਦੀ ਬਖਸ਼ਿਸ਼ ਪ੍ਰਾਪਤ ਹੋਈ (*ਪਹਿਲਾਂ ਬਾਬੇ ਪਾਇਆ ਬਖਸ਼ ਦਰ*, ਵਾਰ ੧, ੨੪)। ਪਰ ਕਿਸੇ ਵੇਲੇ ਆਪਣੇ ਭਗਤ ਦੀ ਸ਼ਰਧਾ ਦੀ ਥਾਹ ਲੈਣ ਲਈ ਪਰਮਾਤਮਾ ਉਸ ਨੂੰ ਦੁਖ ਅਤੇ ਕਸ਼ਟ ਵੀ ਦਿੰਦਾ ਹੈ। ਫਿਰ ਪਰਮਾਤਮਾ ਉਹਨਾਂ ਉਪਰ ਆਪਣੀ ਬਖਸ਼ਿਸ਼ ਦੀ ਛਹਿਬਰ ਦਿੰਦੇ ਹਨ, ਜਿਹੜੇ ਉਸਦੇ ਮਾਰਗ ਤੇ ਸ਼ੁਕਰ ਤੇ ਸੰਤੋਖ ਨਾਲ ਚਲਦੇ ਹਨ :

*ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ।।*
*ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ।।*[83]

*ਆਪੇ ਦਇਆ ਕਰਹੁ ਪ੍ਰਭ ਦਾਤੇ*
*ਨਾਨਕ ਅੰਕਿ ਸਮਾਵੈ।।*[84]

ਪਰਮਾਤਮਾ ਦੀ ਬਖਸ਼ਿਸ਼ ਗੁਰੂ ਰਾਹੀਂ ਜਾਂ ਸਿੱਧੀ ਵੀ ਮਿਲ ਸਕਦੀ ਹੈ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ।।*
*ਗੁਰਮੁਖਿ ਹਰਿ ਹਰਿ ਨਾਮਿ ਸਮਾਏ।।*[85]

*ਨਦਰਿ ਕਰੇ ਜਿਸੁ ਆਪਣੀ*
*ਸੋ ਚਲੈ ਸਤਿਗੁਰ ਭਾਇ।।*[86]

## ਅੰਤਮ ਪੜਾਅ : ਮਿਲਾਪ/ਪਰਮ ਅਨੰਦ

ਭਗਤ ਦੀ ਅੰਤਮ ਹਾਲਤ ਦਾ ਬਿਆਨ ਕਰਨਾ ਬਹੁਤ ਮੁਸ਼ਕਲ ਹੈ। ਸਿਰਫ ਉਹੀ ਇਸ ਅਵਸਥਾ ਨੂੰ ਜਾਣ ਸਕਦੇ ਹਨ, ਜਿਨ੍ਹਾਂ ਇਸ ਰਸ ਨੂੰ ਚਖਿਆ ਹੋਵੇ। ਗੁਰੂ ਜੀ ਸਾਨੂੰ ਦਸਦੇ ਹਨ ਕਿ ਜਿਵੇਂ ਕੋਈ ਗੂੰਗਾ[87] ਸਾਨੂੰ ਮਠਿਆਈ ਦਾ ਸੁਆਦ ਨਹੀਂ ਦਸ ਸਕਦਾ, ਏਸੇ ਤਰ੍ਹਾਂ ਹੀ ਪਰਮਾਤਮਾ ਦੇ ਰਸ ਵਿਚ ਮੱਤਾ ਮਨੁੱਖ ਪਰਮ ਅਨੰਦ ਦੀ ਅਵੱਸਥਾ ਨੂੰ ਬਿਆਨ ਨਹੀਂ ਕਰ ਸਕਦਾ। ਗੁਰੂ ਅਜਿਹੀ ਆਤਮਾ ਨੂੰ ਬ੍ਰਹਮ ਗਿਆਨ ਜਾਂ ਜੀਵਨ-

ਮੁਕਤ ਦਾ ਨਾਂ ਦੇਂਦੇ ਹਨ। ਗੁਰੂ ਰਾਮਦਾਸ ਜੀ ਫਰਮਾਂਦੇ ਹਨ :

*ਜੋ ਜਨ ਮਰਿ ਜੀਵੇ ਤਿਨ ਅੰਮ੍ਰਿਤੁ ਪੀਵੇ*
*ਮਨਿ ਲਾਗਾ ਗੁਰਮਤਿ ਭਾਉ ਜੀਉ॥* [88]

ਇਕ ਹੋਰ ਥਾਂ ਗੁਰੂ ਰਾਮਦਾਸ ਜੀ ਇਸ ਮਾਰਗ ਨੂੰ ਇਉਂ ਬਿਆਨ ਕਰਦੇ ਹਨ :

*ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ*
*ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥*
*ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ*
*ਤਿਨਕੇ ਸਭ ਦੁਖ ਗਵਾਇਆ ਰਾਮ॥* [89]

*ਹਿਰਦੈ ਕਮਲੁ ਪਰਗਾਸਿਆ*
*ਜੋਤੀ ਜੋਤਿ ਮਿਲਾਇ॥* [90]

*ਜੋਤੀ ਜੋਤਿ ਮਿਲਾਇ*
*ਕਾਇਆ ਗੜੁ ਸੋਹਿਆ ਰਾਮ॥* [91]

*ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ*
*ਹਰਿ ਲਾਹਾ ਪਦੁ ਨਿਰਬਾਣੁ ਜੀਉ॥* [92]

ਇਹੀ ਮਨੁੱਖ ਦੀ ਅੰਤਮ ਹੋਣੀ ਹੈ, ਅੰਤਮ ਅਵਸਥਾ ਹੈ, ਜਿਹੜੀ ਕਿ ਗੁਰੂ ਰਾਮਦਾਸ ਜੀ ਨੇ ਸੇਵਾ ਅਤੇ ਭਗਤੀ ਵਾਲੇ ਆਪਣੇ ਜੀਵਨ ਵਿਚ ਪ੍ਰਾਪਤ ਕੀਤੀ ਅਤੇ ਫਿਰ ਇਸ ਬ੍ਰਹਮ ਜੋਤੀ ਨੂੰ ਉਹਨਾਂ ਨੇ ਆਪਣੇ ਸਪੁੱਤਰ ਗੁਰੂ ਅਰਜਨ ਵਿਚ ਪਰਵੇਸ਼ ਕਰ ਦਿੱਤਾ।

## ਹਵਾਲੇ

1. ਆਦਿ ਗ੍ਰੰਥ, ਪੰਨਾ 266
2. ਉਹੀ, ਪੰਨਾ 1316
3. ਉਹੀ, ਪੰਨਾ 549
4. ਉਹੀ, ਪੰਨਾ 541
5. ਉਹੀ, ਪੰਨਾ 1117
6. ਉਹੀ, ਪੰਨਾ 1325
7. ਉਹੀ, ਪੰਨਾ 1403
8. ਉਹੀ, ਪੰਨਾ 11
9. ਉਹੀ, ਪੰਨਾ 605
10. ਉਹੀ, ਪੰਨਾ 549
11. ਉਹੀ, ਪੰਨਾ 1
12. ਉਹੀ, ਪੰਨਾ 84
13. ਉਹੀ, ਪੰਨਾ 998
14. ਉਹੀ, ਪੰਨਾ 1201
15. ਉਹੀ, ਪੰਨਾ 1325
16. ਉਹੀ, ਪੰਨਾ 448
17. ਉਹੀ, ਪੰਨਾ 167
18. ਉਹੀ, ਪੰਨਾ 451
19. ਉਹੀ, ਪੰਨਾ 878
20. ਉਹੀ, ਪੰਨਾ 555 (ਇਸ ਵਿਚਾਰ ਨੂੰ ਗੁਰੂ ਨਾਨਕ ਦੇ ਵਿਚਾਰ ਨਾਲ ਤੁਲਨਾ ਕਰੋ, ਜਦੋਂ ਉਹਨਾਂ ਕਿਹਾ ਸੀ, "ਅਰਬਦ ਨਰਬਦ ਧੁੰਧਕਾਰਾ" ਪੰਨਾ 1035)
21. ਆਦਿ ਗ੍ਰੰਥ, ਪੰਨਾ 551
22. ਉਹੀ, ਪੰਨਾ 861
23. ਉਹੀ, ਪੰਨਾ 1310
24. ਉਹੀ, ਪੰਨਾ 1403
25. ਉਹੀ, ਪੰਨਾ 1314
26. ਉਹੀ, ਪੰਨਾ 11
27. ਉਹੀ, ਪੰਨਾ 11
28. ਉਹੀ, ਪੰਨਾ 736

28ੳ. ਇਹ ਤਿੰਨੇ ਗੁਣ ਸਾਡੇ ਦੈਨਿਕ ਵਿਹਾਰ ਵਿਚੋਂ ਪ੍ਰਗਟ ਹੁੰਦੇ ਹਨ ਅਤੇ ਖਾਣ-ਪੀਣ, ਦਾਨ-ਪੁੰਨ ਅਤੇ ਪਰਉਪਕਾਰੀ ਕਰਮਾਂ ਦੇ ਫਰਕ ਨੂੰ ਨਿਖੇੜ ਕੇ ਦਸਦੇ ਹਨ। ਮਿਸਾਲ ਦੇ ਤੌਰ ਤੇ ਤਾਜ਼ਾ ਅਤੇ ਕੁਦਰਤੀ ਭੋਜਨ ਸਾਤਵਿਕ ਹੋਣ ਕਰਕੇ ਸੱਤਵ ਦੀ ਮਿਸਾਲ ਪੇਸ਼ ਕਰਦਾ ਹੈ, ਭੁੰਨੀਆਂ ਤਲੀਆਂ ਚੀਜ਼ਾਂ ਖਾਣਾ ਵਿਕਾਰਾਂ ਨੂੰ ਪੈਦਾ ਕਰਦਾ ਹੈ, ਇਸ ਲਈ ਇਹ ਰਾਜਸ ਹੈ – ਜਦ ਕਿ ਉਬਲੇ ਹੋਏ ਭੋਜਨ ਖਾਣੇ ਤਾਮਸ ਹਨ।

29. ਆਦਿ ਗ੍ਰੰਥ, ਪੰਨਾ 1237
30. ਉਹੀ, ਪੰਨਾ 11
31. ਉਹੀ, ਪੰਨਾ 879
32. ਉਹੀ, ਪੰਨਾ 441
33. ਉਹੀ, ਪੰਨਾ 493
34. ਉਹੀ, ਪੰਨਾ 575
35. ਉਹੀ, ਪੰਨਾ 576
36. ਉਹੀ, ਪੰਨਾ 83
36ੳ. ਉਹੀ, ਪੰਨਾ 450
37. ਉਹੀ, ਪੰਨਾ 1191
38. ਉਹੀ, ਪੰਨਾ 1263
39. ਉਹੀ, ਪੰਨਾ 837
40. ਉਹੀ, ਪੰਨਾ 449
41. ਉਹੀ, ਪੰਨਾ 833
42. ਉਹੀ, ਪੰਨਾ 757
43. ਉਹੀ, ਪੰਨਾ 1244
44. ਉਹੀ, ਪੰਨਾ 450
45. ਭਗਤੀ ਭਾਵਨਾ ਵਾਲੀ ਕਵਿਤਾ ਉਹ ਬਾਣੀ ਹੈ, ਜਿਹੜੀ ਗੁਰੂ ਜੀ ਨੇ ਆਪਣੇ ਆਪਨੂੰ ਇਕ ਭਗਤ ਦੇ ਰੂਪ ਵਿਚ ਰਖ ਕੇ ਰਚੀ, ਭਾਵੇਂ ਕਿ ਉਹ ਆਪ ਸਿੱਖਾਂ ਦੇ ਗੁਰੂ ਸਨ। (ਵੇਖੋ ਚੌਥਾ ਕਾਂਡ)

45ੳ. ਅਧਿਆਤਮਕ ਪ੍ਰਤਿਭਾ, ਮਨ ਅਤੇ ਬੌਧਿਕਤਾ ਨੂੰ ਜਦੋਂ ਚੇਤਨਤਾ ਦੇ ਨਾਲ ਅਧਿਆਤਮਕ ਗਿਆਨ ਦੇ ਖੇਤਰ ਸੰਗ ਢਾਲਿਆ ਜਾਂਦਾ ਹੈ (ਵੇਖੋ ਜਪੁਜੀ ਪਉੜੀ : 36) ਅਤੇ 'ਗੁਰੂ ਨਾਨਕ ਐਂਡ ਇੰਡੀਅਨ ਰਿਲੀਜੀਅਸ ਥਾਟ', ਸੰਪਾਦਕ: ਤਾਰਨ ਸਿੰਘ (ਪੰਨਾ 13) ਵੀ ਵੇਖੋ।

46. ਉਹੀ, ਪੰਨਾ 587
47. ਉਹੀ, ਪੰਨਾ 594
48. ਉਹੀ, ਪੰਨਾ 882
49. ਉਹੀ, ਪੰਨਾ 164
50. ਉਹੀ, ਪੰਨਾ 1321
51. ਉਹੀ, ਪੰਨਾ 169
52. ਉਹੀ, ਪੰਨਾ 1264
53. ਉਹੀ, ਪੰਨਾ 757
54. ਉਹੀ, ਪੰਨਾ 451
55. ਉਹੀ, ਪੰਨਾ 41
56. ਉਹੀ, ਪੰਨਾ 40
57. ਉਹੀ, ਪੰਨਾ 1244
58. ਉਹੀ, ਪੰਨਾ 449
59. ਉਹੀ, ਪੰਨਾ 10
60. ਉਹੀ, ਪੰਨਾ 446
61. ਉਹੀ, ਪੰਨਾ 1323
62. ਉਹੀ, ਪੰਨਾ 1323
63. ਉਹੀ, ਪੰਨਾ 607
64. ਉਹੀ, ਪੰਨਾ 605
65. ਉਹੀ, ਪੰਨਾ 733
66. ਉਹੀ, ਪੰਨਾ 995
67. ਉਹੀ, ਪੰਨਾ 87
68. ਉਹੀ, ਪੰਨਾ 40
69. ਉਹੀ, ਪੰਨਾ 830
70. ਉਹੀ, ਪੰਨਾ 1308
71. ਉਹੀ, ਪੰਨਾ 1069
72. ਉਹੀ, ਪੰਨਾ 442
72ੳ. ਉਹੀ, ਪੰਨਾ 834
73. ਉਹੀ, ਪੰਨਾ 698
73ੳ. ਉਹੀ, ਪੰਨਾ 1115
74. ਉਹੀ, ਪੰਨਾ 836
75. ਉਹੀ, ਪੰਨਾ 368
76. ਉਹੀ, ਪੰਨਾ 757
77. ਉਹੀ, ਪੰਨਾ 834
78. ਉਹੀ, ਪੰਨਾ 449
79. ਉਹੀ, ਪੰਨਾ 836
80. ਉਹੀ, ਪੰਨਾ 166
81. ਉਹੀ, ਪੰਨਾ 11
82. ਉਹੀ, ਪੰਨਾ 1239
83. ਉਹੀ, ਪੰਨਾ 1334
84. ਉਹੀ, ਪੰਨਾ 1114
85. ਉਹੀ, ਪੰਨਾ 732
86. ਉਹੀ, ਪੰਨਾ 1422
87. ਉਹੀ, ਪੰਨਾ 608
88. ਉਹੀ, ਪੰਨਾ 447
89. ਉਹੀ, ਪੰਨਾ 539
90. ਉਹੀ, ਪੰਨਾ 1423
91. ਉਹੀ, ਪੰਨਾ 1114
92. ਉਹੀ, ਪੰਨਾ 445

ਕਾਂਡ – 6

# ਗੁਰੂ ਰਾਮਦਾਸ ਦਾ ਰਾਜ ਯੋਗ

ਸਿੱਖ ਗੁਰੂਆਂ ਦਾ ਰਾਜ ਯੋਗ, ਜਿਸ ਨੂੰ ਗੁਰੂ ਰਾਮਦਾਸ ਦਾ ਰਾਜ ਯੋਗ ਕਰਕੇ ਜਾਣਿਆ ਜਾਂਦਾ ਹੈ, ਇਸ ਨੂੰ ਸਹਿਜ ਯੋਗ ਜਾਂ ਨਾਮ ਯੋਗ ਵੀ ਕਿਹਾ ਜਾਂਦਾ ਹੈ, ਅਤੇ ਇਹ ਯੋਗ ਪਾਤੰਜਲੀ[1] ਦੇ ਪਰੰਪਰਾਗਤ ਰਾਜ ਯੋਗ ਨਾਲੋਂ ਬਿਲਕੁਲ ਅੱਡਰਾ ਹੈ। ਪਾਤੰਜਲੀ ਨੇ ਰਾਜ ਯੋਗ ਲਈ ਅੱਠ ਕਰਮ ਦਸੇ ਹਨ। ਇਹ ਹਨ – ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤੀਹਾਰ, ਧਰਨ, ਧਿਆਨ ਅਤੇ ਸਮਾਧੀ। ਯਮ ਦਾ ਮਤਲਬ ਹੈ ਸੱਚਾਈ, ਨਿਰਇੱਛਾ, ਪਵਿੱਤਰਤਾ ਅਤੇ ਰੱਬ ਦੀ ਇਬਾਦਤ। ਇਹਨਾਂ ਰਾਹਾਂ ਤੇ ਚਲਣ ਨਾਲ ਚੰਗੀਆਂ ਆਦਤਾਂ ਬਣਦੀਆਂ ਹਨ। ਸਰੀਰ ਨੂੰ ਚੰਗੇ ਸੁਆਸਥ ਵਿਚ ਰਖਣ ਲਈ ਆਸਣ ਇਕ ਜਰੂਰੀ ਮੁਦਰਾ ਹੈ। ਪ੍ਰਾਣਾਯਾਮ ਦਾ ਮਤਲਬ ਹੈ ਸੁਆਸਾਂ ਨੂੰ ਕਾਬੂ ਵਿਚ ਰਖਣਾ ਅਤੇ ਸਵੱਛ ਬਣਾਉਣਾ। ਇਸ ਲਈ ਸੁਆਸਾਂ ਨੂੰ ਨੇਮ-ਬਧ ਢੰਗ ਨਾਲ ਅੰਦਰ ਖਿੱਚਣਾ, ਇਹਨਾਂ ਨੂੰ ਸਰੀਰ ਵਿਚ ਰੋਕੀ ਰਖਣਾ ਅਤੇ ਮੰਤਰ ਦਾ ਜਾਪ ਕਰਦਿਆਂ ਬਾਹਰ ਕਢਣਾ। ਪ੍ਰਤੀਹਾਰ ਆਪਣੀ ਇੱਛਾ ਸ਼ਕਤੀ ਨਾਲ ਗਿਆਨ ਇੰਦਰੀਆਂ ਨੂੰ ਵਸ ਵਿਚ ਰਖਣਾ ਹੈ। ਕਿਸੇ ਵਿਸ਼ੇਸ਼ ਨੁਕਤੇ ਜਾਂ ਵਿਚਾਰ ਉਪਰ ਮਨ ਨੂੰ ਟਿਕਾ ਕੇ ਰਖਣਾ ਧਰਨ ਹੁੰਦਾ ਹੈ। ਇਸ ਤਰ੍ਹਾਂ ਕਰਨ ਨਾਲ ਵਿਚਾਰਾਂ ਨੂੰ ਕੇਂਦਰਿਤ ਕਰਨ ਦੀ ਤਾਕਤ ਵਧਦੀ ਹੈ। ਧਿਆਨ ਦਾ ਅਰਥ ਹੈ ਕਿਸੇ ਇਕ ਦੇਵਤੇ ਜਾਂ ਪਰਮਾਤਮਾ ਦੇ ਨਾਂ ਦਾ ਜਾਪ ਕਰਨਾ। ਸਮਾਧੀ ਪਰਾ-ਚੇਤਨਤਾ ਦਾ ਅੰਤਮ ਪੜਾਅ ਹੈ। ਜਦੋਂ ਮਨ ਦੇਵਤੇ ਜਾਂ ਪਰਮਾਤਮਾ ਨਾਲ ਇਕਮਿਕ ਹੋ ਗਿਆ ਹੁੰਦਾ ਹੈ ਅਤੇ ਇੰਜ ਸਾਧਕ ਨੂੰ ਪਰਮ ਅਨੰਦ ਤੇ ਸੰਪੂਰਨਤਾ ਪ੍ਰਾਪਤ ਹੋ ਜਾਂਦੀ ਹੈ।

ਗੁਰੂ ਸਾਹਿਬਾਨ ਪਾਤੰਜਲੀ ਵਲੋਂ ਦਸੇ ਗਏ ਰਾਜ ਯੋਗ ਦੇ ਇਹਨਾਂ ਵਿਚਾਰਾਂ ਵਿਚੋਂ ਦੋ ਨਾਲ ਸਹਿਮਤ ਨਹੀਂ ਸਨ। ਆਪਣੇ ਇਕ ਸੂਤਰ ਵਿਚ ਉਸ ਨੇ ਆਤਮ-ਸੰਯਮ ਦੇ ਇਕ ਸਾਧਨ ਵਜੋਂ ਸਰੀਰ ਦਾ ਇੰਦਰੀ ਦਮਨ ਕਰਨ ਤੇ ਜ਼ੋਰ ਦਿੱਤਾ ਹੈ :

> "ਇੰਦਰੀ ਦਮਨ ਨਾਲ ਅਪਵਿਤਰਤਾਵਾਂ ਖਤਮ ਹੋ ਜਾਂਦੀਆਂ ਹਨ,
> ਫਿਰ ਸਰੀਰ ਅਤੇ ਗਿਆਨ ਇੰਦਰੀਆਂ ਵਿਚ ਵਿਸ਼ੇਸ਼ ਸ਼ਕਤੀ ਆ ਜਾਂਦੀ ਹੈ।"
> (ਸੂਤਰ 43)[2]

ਦੂਜੀ ਪਾਤੰਜਲੀ ਰਾਜ ਯੋਗ ਦੀ ਸਾਧਨਾ ਕਰਨ ਵਾਲੇ ਲਈ ਸਾਧਾਰਨ ਪਰਿਵਾਰਕ ਜੀਵਨ ਬਿਤਾਉਣ ਦੀ ਥਾਂ ਭਿਖਸ਼ੂ ਜੀਵਨ ਇਖਤਿਆਰ ਕਰਨ ਨੂੰ ਤਰਜੀਹ ਦੇਂਦਾ ਹੈ। ਇਸ ਸੰਬੰਧ ਵਿਚ, ਇਕ ਆਲੋਚਕ ਦੀ ਰਾਏ ਹੈ, "ਚੂੰਕਿ ਰਾਜ ਯੋਗ ਰਸਮੀ

ਤੇ ਵਿਗਿਆਨਕ ਧਿਆਨ ਉਪਰ ਜ਼ੋਰ ਦੇਂਦਾ ਹੈ, ਇਸ ਲਈ ਭਿਖਸ਼ੂ ਜਾਂ ਸੰਨਿਆਸੀ ਜੀਵਨ ਬਿਤਾਉਣ ਵਾਲਿਆਂ ਲਈ ਇਹ ਮੁਢਲੀ ਲੋੜ ਹੈ। ਪਰੰਤੂ ਇਸ ਦਾ ਹਰ ਇਕ ਅਧਿਆਤਮਕ ਵਿਅਕਤੀ ਨੂੰ ਅਧਿਐਨ ਜਰੂਰ ਕਰਨਾ ਚਾਹੀਦਾ ਹੈ।[3] ਗੁਰੂ ਸਾਹਿਬਾਨ ਨੇ ਪਾਤੰਜਲੀ ਵਲੋਂ ਦਸੀਆਂ ਗਈਆਂ ਇਹਨਾਂ ਦੋਹਾਂ ਕਿਰਿਆਵਾਂ ਨੂੰ ਰੱਦ ਕਰ ਦਿੱਤਾ ਹੈ। ਅਰਥਾਤ ਸਰੀਰ ਦਾ ਇੰਦਰੀ-ਦਮਨ ਕਰਨਾ ਅਤੇ ਸੰਨਿਆਸੀ ਜੀਵਨ ਇਖਤਿਆਰ ਕਰਨਾ, ਅਥਵਾ ਵਸਦੇ ਰਸਦੇ ਜਹਾਨ ਵਿਚ ਮਰਦਾਂ ਇਸਤਰੀਆਂ ਤੋਂ ਅਲੱਗ ਹੋ ਕੇ ਬਹਿ ਜਾਣਾ।

ਗੁਰੂ ਸਾਹਿਬਾਨ ਵਲੋਂ ਦੱਸਿਆ ਗਿਆ ਰਾਜ ਯੋਗ ਨਾਥਾਂ ਯੋਗੀਆਂ ਦੀਆਂ ਕਿਰਿਆਵਾਂ ਤੋਂ ਵੀ ਵੱਖਰਾ ਹੈ, ਜੋ ਕਿ ਗੁਰੂ ਨਾਨਕ ਦੇਵ ਦੇ ਸਮੇਂ ਬਹੁਤ ਪ੍ਰਸਿੱਧ ਸਨ। ਨਾਥਾਂ ਯੋਗੀਆਂ ਦੀ, ਜੋ ਵਧੇਰੇ ਕਰਕੇ ਹਿਮਾਲੀਆ ਦੀਆਂ ਚੋਟੀਆਂ ਤੇ ਰਹਿੰਦੇ ਸਨ, ਗੁਰੂ ਨਾਨਕ ਦੇਵ ਨੇ, ਜਦੋਂ ਆਪ ਉਹਨਾਂ ਨੂੰ ਮਿਲੇ ਸਨ, ਬਹੁਤ ਆਲੋਚਨਾ ਕੀਤੀ ਸੀ। ਗੁਰੂ ਨਾਨਕ ਨੇ ਜੋਗੀਆਂ ਵਲੋਂ ਅਪਣਾਏ ਗਏ ਸੰਨਿਆਸ, ਕਠੋਰ ਤਪੱਸਿਆ, ਚਿੰਨ੍ਹਵਾਦ ਅਤੇ ਰਹੁ-ਰੀਤੀਆਂ ਵਿਚ ਫਸ ਕੇ ਰਹਿ ਜਾਣ ਤੇ ਬਹੁਤ ਇਤਰਾਜ਼ ਕੀਤਾ ਸੀ। ਯੋਗੀਆਂ ਦੇ ਪੁੱਛਣ ਤੇ ਗੁਰੂ ਨਾਨਕ ਨੇ ਉੱਤਰ ਵਿਚ ਆਪਣੇ ਨਾਮ ਯੋਗ ਦੀ ਵਿਆਖਿਆ ਕੀਤੀ, ਜਿਸ ਨੂੰ ਆਪ ਉਹਨਾਂ ਦੀ ਰਹੁ-ਰੀਤ ਅਤੇ ਕਿਰਿਆਵਾਂ ਨਾਲੋਂ ਵਧੇਰੇ ਲਾਭਕਾਰੀ ਸਮਝਦੇ ਸਨ। ਪਹਿਲੀ ਗੱਲ, ਉਹਨਾਂ ਨੇ ਨਾਥਾਂ ਵਲੋਂ ਸਮਾਜਕ ਜ਼ਿੰਮੇਵਾਰੀਆਂ ਤੋਂ ਭੱਜ ਜਾਣ ਦੀ ਆਲੋਚਨਾ ਕੀਤੀ। ਯੋਗੀਆਂ ਨੇ ਇਹ ਕਿਹਾ ਕਿ ਐਸਾ ਕਰਨਾ ਉਹਨਾਂ ਲਈ ਇਸ ਲਈ ਜ਼ਰੂਰੀ ਸੀ ਤਾਂ ਜੋ ਸੰਸਾਰ ਦੀਆਂ ਖਿੱਚਾਂ ਤੋਂ ਬਚਿਆ ਜਾਵੇ, ਅਤੇ ਇੰਜ ਦੈਵੀ ਗਿਆਨ ਪ੍ਰਾਪਤ ਕੀਤਾ ਜਾ ਸਕੇ। ਯੋਗੀਆਂ ਦੇ ਇਕ ਬੁਲਾਰੇ ਨੇ ਕਿਹਾ :

"ਦੁਕਾਨਾਂ ਤੇ ਰਾਜ ਮਾਰਗਾਂ ਤੋਂ ਦੂਰ, ਅਸੀਂ ਜੰਗਲਾਂ ਵਿਚ ਰੁਖਾਂ ਬੂਟਿਆਂ ਦੀ ਛਾਂ ਹੇਠ ਰਹਿੰਦੇ ਹਾਂ। ਅਸੀਂ ਫਲਾਂ ਤੇ ਕੰਦਮੂਲ ਨੂੰ ਆਪਣਾ ਭੋਜਨ ਬਣਾਉਂਦੇ ਹਾਂ, ਇਹੀ ਸਾਡੇ ਯੋਗ ਦਾ ਰਾਜ ਹੈ।"[4]

ਗੁਰੂ ਨਾਨਕ ਦੇਵ ਜੀ ਉਹਨਾਂ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਹੋਏ, ਕਿਉਂਕਿ ਪਰਮਾਤਮਾ ਨੂੰ ਉਜਾੜਾਂ, ਬੀਆਬਾਨਾਂ ਜਾਂ ਪਹਾੜਾਂ ਦੀਆਂ ਟੀਸੀਆਂ ਤੇ ਨਹੀਂ ਲਭਿਆ ਜਾ ਸਕਦਾ। ਤਿਆਗ ਤਾਂ ਮਨ ਦੀ ਇਕ ਅਵੱਸਥਾ ਹੈ, ਨਾ ਕਿ ਕਿਸੇ ਖਾਸ ਉਚਾਈ ਤੇ ਜਾ ਕੇ ਬਹਿ ਜਾਣ ਦਾ ਨਾਂ ਹੈ। ਤਿਆਗ ਦਾ ਅਰਥ ਹੈ ਆਪਣੇ ਪਰਿਵਾਰ, ਮਿੱਤਰਾਂ ਅਤੇ ਆਲੇ ਦੁਆਲੇ ਤੋਂ ਨਿਰਲੇਪ ਹੋ ਜਾਣਾ। ਗੁਰੂ ਜੀ ਪਰਿਵਾਰਕ ਜੀਵਨ ਬਿਤਾਉਣ ਵਾਲੇ ਨੂੰ ਵਧੇਰੇ ਚੰਗਾ ਸਮਝਦੇ ਸਨ, ਕਿਉਂਕਿ ਉਸ ਵਿਅਕਤੀ ਨੇ ਜੀਵਨ ਦੀਆਂ ਵੰਗਾਰਾਂ ਦਾ ਟਾਕਰਾ ਕਰਦੇ ਹੋਏ ਆਪਣੇ ਪਰਿਵਾਰ ਤੇ ਸਮਾਜ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਣਾ ਹੁੰਦਾ ਹੈ। ਮਨੁੱਖੀ ਪਿਆਰ ਅਤੇ ਪਰਿਵਾਰਕ ਸੁੱਖਾਂ ਨੂੰ ਮਾਣਨ ਤੋਂ ਬਿਨਾਂ ਦੈਵੀ ਪਿਆਰ ਦਾ ਅਨੁਭਵ ਕਰਨਾ ਮੁਸ਼ਕਲ ਹੈ, ਇਹ ਦੁਨੀਆ ਪ੍ਰਮਾਤਮਾ ਦੀ ਸਿਰਜਣਾ ਹੈ, ਅਤੇ ਮਨੁੱਖ ਨੂੰ ਇਸ ਸੰਸਾਰ ਦਾ ਇਕ ਅੰਗ ਹੋਣ ਦੇ ਨਾਤੇ, ਉਹਨਾਂ ਸਾਰੇ ਸੁਖਾਂ ਨੂੰ ਮਾਣਨਾ ਚਾਹੀਦਾ ਹੈ ਜਿਹੜੇ ਕਿ ਪਰਮਾਤਮਾ ਨੇ ਉਸ ਨੂੰ ਪਰਦਾਨ ਕੀਤੇ ਹਨ।

## *ਪਰਿਵਾਰਕ ਜੀਵਨ*

ਗੁਰੂ ਨਾਨਕ ਨੇ ਉਹਨਾਂ ਸਿੱਖਿਆਵਾਂ ਨੂੰ ਵਧੇਰੇ ਚੰਗਾ ਸਮਝਿਆ, ਜਿਹੜੀਆਂ ਕਿ ਇਕ ਮਨੁੱਖ ਨੇ ਇਕ ਔਸਤਨ ਗ੍ਰਿਹਸਥੀ ਜੀਵਨ ਬਤੀਤ ਕਰਦਿਆਂ ਗ੍ਰਹਿਣ ਕਰਦਾ ਹੈ। ਇਕ ਵਿਅਕਤੀ ਨੇ ਆਪਣੇ ਜੀਵਨ ਲਈ ਰੋਜ਼ੀ ਰੋਟੀ ਕਮਾਉਣੀ ਹੁੰਦੀ ਹੈ, ਉਸ ਨੂੰ ਦੂਜਿਆਂ ਵਿਚ ਵੰਡ ਕੇ ਖਾਣੀ ਹੁੰਦੀ ਹੈ ਅਤੇ ਜੀਵਨ ਦੀਆਂ ਸਮੱਸਿਆਵਾਂ ਦਾ ਮੂਲ ਰੂਪ ਵਿਚ ਸਾਹਮਣਾ ਕਰਨਾ ਹੁੰਦਾ ਹੈ। ਗੁਰੂ ਜੀ ਅਨੁਸਾਰ ਦੁਨੀਆ ਨੂੰ ਤਿਆਗਣਾ ਇਵੇਂ ਹੈ ਜਿਵੇਂ ਕਿ ਕਰਮ ਭੂਮੀ ਵਿਚੋਂ ਨੱਠ ਜਾਣਾ ਅਤੇ ਇਕ ਨਾਗਰਿਕ ਵਾਂਗ ਰੋਲ ਅਦਾ ਕਰਨੋਂ ਮੁਨਕਰ ਹੋ ਜਾਣਾ ਹੁੰਦਾ ਹੈ। ਜੇ ਕੋਈ ਦੁਨੀਆ ਤੋਂ ਨੱਠ ਵੀ ਜਾਂਦਾ ਹੈ, ਤਾਂ ਸੰਸਾਰਕ ਵਸਤਾਂ ਦੀ ਇੱਛਾ ਉਸ ਦੇ ਮਨ ਨੂੰ ਤੁਣਕੇ ਮਾਰਦੀ ਰਹਿੰਦੀ ਹੈ। ਜੀਵਨ ਵਿਚ ਜਿਸ ਗੱਲ ਦੀ ਲੋੜ ਹੁੰਦੀ ਹੈ, ਉਹ ਹੈ ਖਾਣ ਅਤੇ ਸੌਣ ਵਿਚ ਸੰਜਮ ਕਰਨਾ ਅਤੇ ਬਿਨਾਂ ਲੋੜ ਚੀਜ਼ਾਂ ਵਸਤਾਂ ਪ੍ਰਾਪਤ ਕਰਨ ਤੋਂ ਮਨ ਨੂੰ ਰੋਕਣਾ। ਉਨਾਂ ਹੀ ਜ਼ਰੂਰੀ ਹੈ ਰਸਮਾਂ ਰਹੁ ਰੀਤਾਂ ਤੇ ਖਾਸ ਕਿਸਮ ਦੇ ਚਿਨ੍ਹਾਂ ਪਹਿਰਾਵਿਆਂ ਤੋਂ ਬਚਣਾ, ਜੋ ਪਵਿੱਤਰਤਾ ਅਤੇ ਅਧਿਆਤਮਿਕ ਦਾ ਭੁਲੇਖਾ ਪਾਉਂਦੇ ਹੋਣ। ਅਜਿਹੀਆਂ ਰਸਮਾਂ, ਰੀਤਾਂ ਤੇ ਪਹਿਰਾਵਿਆਂ ਦੇ ਮਾਣ ਲਈ ਇਹ ਜ਼ਰੂਰੀ ਹੈ ਕਿ ਉਸ ਮਨੁੱਖ ਦਾ ਆਪਣਾ ਕਿਰਦਾਰ ਪਵਿੱਤਰ ਹੋਵੇ। ਉਹ ਕਥਨੀ ਤੇ ਕਰਨੀ ਵਿਚ ਸੱਚਾ ਹੋਵੇ। ਇਸ ਤੋਂ ਇਲਾਵਾ ਇਕ ਸਾਧਾਰਨ ਮਨੁੱਖ ਸਮਾਜਕ ਬੁਰਾਈਆਂ, ਰਾਜਸੀ ਦੁਰ-ਵਰਤੋਂ ਅਤੇ ਜ਼ੁਲਮਾਂ ਤੋਂ ਅਭਿੱਜ ਨਹੀਂ ਰਹਿ ਸਕਦਾ। ਇਨਸਾਨ ਦਾ ਇਹ ਫਰਜ਼ ਹੈ ਕਿ ਉਹ ਬੇਇਨਸਾਫੀ ਅਤੇ ਜ਼ੁਲਮ ਦਾ ਟਾਕਰਾ ਕਰੇ, ਉਸਨੂੰ ਇਸ ਲਈ ਕਿੰਨਾ ਹੀ ਦੁੱਖ ਤੇ ਸੰਕਟ ਵੀ ਸਹਿਣਾ ਪੈ ਸਕਦਾ ਹੈ।

ਗੁਰੂ ਨਾਨਕ ਨੇ ਨਾਥ ਜੋਗੀਆਂ ਨੂੰ, ਜੋ ਆਮ ਕਰਕੇ ਸਿੱਧਾਂ ਦੇ ਨਾਂ ਨਾਲ ਜਾਣੇ ਜਾਂਦੇ ਸਨ, ਇਹ ਦਸਿਆ ਕਿ ਤਿਆਗ ਤੇ ਸੰਨਿਆਸ ਲਈ ਉਹਨਾਂ ਦੀ ਦਿੱਤੀ ਦਲੀਲ ਬਿਲਕੁਲ ਫਜ਼ੂਲ ਹੈ। ਇਹ ਸਾਰੀ ਸ੍ਰਿਸ਼ਟੀ ਪਰਮਾਤਮਾ ਦੇ ਹੁਕਮ ਨਾਲ ਬਣੀ ਹੈ। ਏਥੋਂ ਤਕ ਕਿ ਮਾਇਆ ਵੀ ਪਰਮਾਤਮਾ ਦੀ ਹੀ ਬਣਾਈ ਹੋਈ ਹੈ, ਤਾਂ ਫਿਰ ਇਸ ਤੋਂ ਕਿਉਂ ਨਠਿਆ ਜਾਵੇ ? ਇਸ ਦੇ ਉਲਟ ਮਾਇਆ ਤਾਂ ਬਹੁਤ ਲੋਕਾਂ ਨੂੰ ਜ਼ਿੰਦਗੀ ਦੇ ਸੁਖ ਦੇ ਮੌਕੇ ਪ੍ਰਦਾਨ ਕਰਦੀ ਹੈ। ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ (ਪਾਉੜੀ 29) ਵਿਚ ਇਸ ਨੁਕਤੇ ਨੂੰ ਇਸ ਤਰ੍ਹਾਂ ਹੋਰ ਸਪੱਸ਼ਟ ਕੀਤਾ ਹੈ :

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*
*ਏਹ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥*
*ਕਹੈ ਨਾਨਕੁ ਗੁਰ ਪ੍ਰਸਾਦੀ*
*ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥*

ਜਿਹੜੀ ਗੱਲ ਜ਼ਰੂਰੀ ਹੈ, ਉਹ ਮਾਇਆ ਦਾ ਤਿਆਗ ਨਹੀਂ, ਸਗੋਂ ਹਉਮੈ ਦਾ ਤਿਆਗ ਹੈ, ਜੋ ਮਨੁੱਖੀ ਆਤਮਾ ਅਤੇ ਪਰਮਾਤਮਾ ਦੇ ਵਿਚਕਾਰ ਇਕ ਕੰਧ ਬਣ ਕੇ ਖਲੋਤੀ ਹੋਈ ਹੈ। ਗੁਰੂ ਨਾਨਕ ਹਉਮੈ ਰੱਤੇ ਅਤੇ ਸੁਆਰਥੀ ਬੰਦੇ ਨੂੰ ਮਨਮੁਖ ਦਾ ਨਾਂ ਦੇਂਦੇ ਹਨ, ਮਨਮੁਖ ਜੋ ਆਪਣੇ ਮਨ ਦੇ ਆਖੇ ਲਗਦਾ ਹੈ ਅਤੇ ਮਨ ਜੋ ਤ੍ਰਿਸ਼ਨਾਵਾਂ ਦੀ ਜੜ੍ਹ ਹੈ। ਅਜਿਹਾ ਬੰਦਾ ਜੋ ਸ਼ੰਕਿਆਂ ਤੇ ਭੰਬਲ ਭੂਸਿਆਂ ਵਿਚ ਰਹਿੰਦਾ ਹੈ, ਤੰਗ ਨਜ਼ਰ ਬਣ ਜਾਂਦਾ ਹੈ ਅਤੇ ਆਪਣੇ ਆਪ ਨੂੰ ਮੂਰਖਾਂ ਵਾਲੇ ਤੇ ਭੈੜੇ ਕੰਮਾਂ ਵਿਚ ਖੱਚਤ ਕਰ ਲੈਂਦਾ ਹੈ। ਉਸ ਦੇ ਕੰਮ ਉਸ ਦੀ ਹਉਮੈ ਦੇ ਆਖੇ ਲਗ ਕੇ ਹੁੰਦੇ ਹਨ।

ਵਾਰ-ਵਾਰ ਗੁਰੂ ਸਾਹਿਬਾਨ ਨੇ ਇਕ ਪਰਿਵਾਰਕ ਜੀਵਨ ਦੀ ਭਰਪੂਰਤਾ ਅਤੇ ਗੁਣਦਾਇਕ ਹੋਣ ਉਪਰ ਜ਼ੋਰ ਦਿਤਾ ਹੈ, ਕਿਉਂਕਿ ਉਹਨਾਂ ਲਈ ਇਕ ਪਵਿੱਤਰ ਜੀਵਨ ਇਹ ਵਾਸਤੇ ਇਕ ਆਦਰਸ਼ਕ ਸ਼ਰਤ ਸੀ। ਗੁਰੂ ਨਾਨਕ ਫਰਮਾਂਦੇ ਹਨ :

*ਸਤਿਗੁਰ ਕੀ ਐਸੀ ਵਡਿਆਈ॥*
*ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥*[5]

ਗੁਰੂ ਰਾਮਦਾਸ ਜੀ ਅਜਿਹੇ ਹੀ ਵਿਚਾਰ ਨੂੰ ਇਹਨਾਂ ਸਤਰਾਂ ਵਿਚ ਬਿਆਨ ਕਰਦੇ ਹਨ :

*ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥*
*ਨਾਨਕ ਘਰਿ ਬੈਠਿਆ ਜੋਗੁ ਪਾਈਐ।*
*ਸਤਿਗੁਰ ਕੇ ਉਪਦੇਸਿ॥*[6]

ਗੁਰੂ ਅਰਜਨ ਦੇਵ ਜੀ ਦਾ ਫਰਮਾਨ ਹੈ :

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੇ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ*
*ਵਿਚੇ ਹੋਵੈ ਮੁਕਤਿ॥*[7]

ਕਬੀਰ ਜੀ, ਜੋ ਇਕ ਪਰਿਵਾਰਕ ਮਨੁੱਖ ਸਨ, ਆਪਣੇ ਆਪ ਨੂੰ ਬੈਰਾਗੀ ਯੋਗੀ[8] ਆਖਦੇ ਸਨ।

### *ਨਿਰਲੇਪਤਾ*

ਪਰਿਵਾਰਕ ਜੀਵਨ ਦੀਆਂ ਆਪਣੀਆਂ ਹੀ ਸਮੱਸਿਆਵਾਂ ਹਨ ਅਤੇ ਕਈ ਵਾਰੀ ਇਹਨਾਂ ਤੋਂ ਤਣਾਉ ਪੈਦਾ ਹੋ ਜਾਂਦਾ ਹੈ, ਜੋ ਮਨੁੱਖ ਨੂੰ ਬੇਚੈਨ ਕਰ ਦੇਂਦਾ ਹੈ। ਉਹ ਫਿਰ ਬੇ-ਆਰਾਮੀ ਮਹਿਸੂਸ ਕਰਨ ਲਗ ਜਾਂਦਾ ਹੈ। ਤਾਂ ਫਿਰ ਉਹ ਆਪਣੇ ਆਪ ਨੂੰ ਸਥਿਰ ਅਤੇ ਸ਼ਾਂਤ ਕਿਵੇਂ ਰਖ ਸਕਦਾ ਹੈ ? ਨਾਮ ਯੋਗ ਇਸ ਸੁਆਲ ਦਾ ਜੁਆਬ ਦੇਂਦਾ ਹੈ। ਮਨੁੱਖ ਨੂੰ ਆਪਣੇ ਆਲੇ-ਦੁਆਲੇ ਤੋਂ ਜ਼ਰੂਰ ਹੀ ਨਿਰਲੇਪ ਰਹਿਣਾ ਚਾਹੀਦਾ ਹੈ। ਪਰਿਵਾਰ ਵਿਚ ਰਹਿੰਦਿਆਂ ਵੀ ਉਸ ਨੂੰ ਇੱਛ-ਰਹਿਤ ਹੋਣ ਦੀ ਜਾਚ ਸਿਖਣੀ ਚਾਹੀਦੀ ਹੈ। ਜਿਵੇਂ ਇਕ ਨਰਸ ਇਕ ਮਰੀਜ਼ ਦੀ ਸੇਵਾ ਕਰਦੀ ਹੈ, ਪਰ ਉਸ ਨਾਲ ਮੋਹ ਨਹੀਂ ਪਾਉਂਦੀ। ਏਸੇ ਤਰ੍ਹਾਂ ਹੀ ਮਨੁੱਖ ਨੂੰ ਆਪਣੇ ਪਰਿਵਾਰ ਦੇ ਮੈਂਬਰਾਂ ਦੀ ਦੇਖਭਾਲ ਤਾਂ

ਕਰਨੀ ਚਾਹੀਦੀ ਹੈ, ਪਰ ਉਹਨਾਂ ਦੀਆਂ ਸਮੱਸਿਆਵਾਂ ਵਿਚ ਮਾਨਸਕ ਜਾਂ ਭਾਵਕ ਤੌਰ ਤੇ ਖੱਚਤ ਨਹੀਂ ਹੋਣਾ ਚਾਹੀਦਾ। ਅਜਿਹਾਂ ਵਰਤਾਉ ਮਾਨਸਕ ਸ਼ਾਂਤੀ ਅਤੇ ਸਮਾਜਕ ਕੰਮਾਂ ਵਿਹਾਰਾਂ ਪ੍ਰਤੀ ਵਤੀਰੇ ਲਈ ਜ਼ਰੂਰੀ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ।।*
*ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ।।*[੮]

ਸਾਰੰਗ ਦੀ ਵਾਰ ਵਿਚ ਗੁਰੂ ਰਾਮਦਾਸ ਫਰਮਾਂਦੇ ਹਨ :

*ਸਤਿਗੁਰੁ ਸੇਵਨਿ ਸੇ ਵਡਭਾਗੀ।।*
*ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ।।*
*ਗਿਰਹ ਕੁਟੰਬ ਮਹਿ ਸਹਜਿ ਸਮਾਧੀ।।*
*ਨਾਨਕ ਨਮਿ ਰਤੇ ਸੇ ਸਚੇ ਬੈਰਾਗੀ।।*[੯]

ਗੁਰੂ ਅਮਰਦਾਸ ਉਹਨਾਂ ਸਿੱਖਾਂ ਤੋਂ ਵਾਰੇ ਵਾਰੇ ਜਾਂਦੇ ਹਨ, ਜੋ ਆਪਣੇ ਗੁਰੂ ਦੀ ਸੇਵਾ ਵਿਚ ਲਗੇ ਹੋਏ ਹਨ :

*ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ।।*
*ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ।।*[੧੦]

ਗੁਰੂ ਅਰਜਨ ਦੇਵ ਜੀ ਇਸ ਪ੍ਰਕਾਰ ਦੀ ਗ੍ਰਹਿਸਤੀ ਨੂੰ ਗ੍ਰਹਿਸਤ-ਉਦਾਸੀ ਦਾ ਨਾਂ ਦੇਂਦੇ ਹਨ। ਆਪ ਫਰਮਾਂਦੇ ਹਨ :

*ਮਾਈ ਰੀ ਕਾਟੀ ਜਮ ਕੀ ਫਾਸ।।*
*ਹਰਿ ਹਰਿ ਜਪਤ ਸਰਬ ਸੁਖ ਪਾਏ*
*ਬੀਚੇ ਗ੍ਰਸਤ ਉਦਾਸ।।*[10]

ਰਾਜ ਯੋਗ ਦੇ ਚਲਦਿਆਂ ਇਕ ਪਰਿਵਾਰਕ ਵਿਅਕਤੀ ਲਈ ਗੁਰੂ ਨਾਨਕ ਦੇਵ ਜੀ ਨਿਰਲੇਪਤਾ ਦੇ ਸੁਭਾਉ ਦੀਆਂ ਦੋ ਮਿਸਾਲਾਂ ਦੇਂਦੇ ਹਨ :

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ।*
*ਸੁਰਤਿ ਸਬਦਿ ਭਵ ਸਾਗਰ ਤਰੀਐ।।*
*ਨਾਨਕ ਨਾਮੁ ਵਖਾਣੇ।।*
*ਰਹਹਿ ਇਕਾਂਤਿ ਏਕੋ ਮਨ ਵਸਿਆ ਆਸਾ ਮਾਹਿ ਨਿਰਾਸੋ।।*[11]

ਜਦੋਂ ਕੋਈ ਵਿਅਕਤੀ-ਤ੍ਰਿਸ਼ਨਾਵਾਂ ਦੇ ਵਿਚਕਾਰ ਰਹਿੰਦਿਆਂ ਵੀ ਇਛਾਵਾਂ ਤੋਂ ਮੁਕਤ ਰਹਿੰਦਾ ਹੋਇਆ, ਨਾਮ ਸਿਮਰਣ ਕਰਦਾ ਹੈ, ਉਹ ਆਪਣੀ ਆਤਮਾ ਨੂੰ ਪਰਮ-ਆਤਮਾ ਨਾਲ ਇਕਸੁਰ ਕਰ ਲੈਂਦਾ ਹੈ। ਭਾਈ ਗੁਰਦਾਸ ਅਨੁਸਾਰ ਇਕ ਸੱਚਾ ਯੋਗੀ, ਸਿੱਖ ਸੇਵਕ ਹੀ ਹੈ :

*ਗੁਰੁ ਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ।।*
*ਕੰਨੀ ਮੁੰਦਰਾ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁਲਾਸੀ।।*
*ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।।*

*ਸਬਦ ਸੁਰਤਿ ਸਿੰ ਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ।*
*ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ।*
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ।
ਸਾਧ ਸੰਗਤਿ ਦੁਰਮਤਿ ਸਾਬਾਸੀ। [12]

## *ਮਨ ਨੂੰ ਜਿੱਤਣਾ*

ਪਾਤੰਜਲੀ ਦੇ ਰਾਜਯੋਗ ਅਨੁਸਾਰ ਮਨ ਉੱਤੇ ਕਾਬੂ ਪਾਉਣਾ (ਜਿੱਤਣਾ) ਆਵਸ਼ਕ ਹੈ, ਅਤੇ ਇਸ ਨੂੰ ਪ੍ਰਤਿਹਾਰ ਕਿਹਾ ਗਿਆ ਹੈ। ਇਸ ਦਾ ਮਤਲਬ ਹੈ ਸਾਰਿਆਂ ਕੇਂਦਰਾਂ ਤੋਂ ਆਪਣੀ ਇੱਛਾ ਨਾਲ ਮਨ ਨੂੰ ਹਟਾਉਣਾ ਜਾਂ ਮਨ ਨੂੰ ਲਾਉਣਾ ਅਤੇ ਇਸ ਤਰ੍ਹਾਂ ਮਨ ਨੂੰ ਗਿਆਨ ਇੰਦਰੀਆਂ ਦੀ ਜਕੜ ਤੋਂ ਆਜ਼ਾਦ ਕਰਨਾ। ਮਨੁੱਖੀ ਮਨ ਇਕ ਮਛਰੇ ਹੋਏ ਬਾਂਦਰ ਵਾਂਗ ਹੈ, ਜੋ ਏਧਰ ਉਧਰ ਟਪੂਸੀਆਂ ਮਾਰਦਾ ਫਿਰਦਾ ਹੈ -''ਉਹ ਆਪਣੀ ਆਦਤ ਅਨੁਸਾਰ ਲਗਾਤਾਰ ਟਪਦਾ ਫਿਰਦਾ ਹੈ-ਫਿਰ ਉਹ ਇੱਛਾ/ਤ੍ਰਿਸ਼ਨਾ ਦੀ ਮੱਦ ਵਿਚ ਮਤਿਆ ਜਾਂਦਾ ਹੈ, ਜਿਸ ਨਾਲ ਉਸਦੀ ਅਸ਼ਾਂਤੀ ਵਧਦੀ ਜਾਂਦੀ ਹੈ। ਜਦੋਂ ਤ੍ਰਿਸ਼ਨਾ ਉਸ ਉਤੇ ਗਲਬਾ ਪਾ ਲੈਂਦੀ ਹੈ, ਤਾਂ ਫਿਰ ਦੂਜਿਆਂ ਦੀ ਸਫਲਤਾ ਨੂੰ ਵੇਖ ਵੇਖ ਉਹ ਸਾੜੇ ਕਾਰਨ ਸੱਪ ਵਾਂਗ ਡੰਗ ਮਾਰਨ ਨੂੰ ਫਿਰਦਾ ਹੈ ਅਤੇ ਫਿਰ ਆਖਰ ਵਿਚ ਹਉਮੈ ਦਾ ਦੈਂਤ ਉਸ ਦੇ ਮਨ ਵਿਚ ਵੜ ਜਾਂਦਾ ਹੈ ਤੇ ਉਸ ਕਾਰਨ ਉਹ ਆਪਣੇ ਆਪ ਨੂੰ ਹੀ ਸਭ ਕੁਝ ਸਮਝਣ ਲਗ ਪੈਂਦਾ ਹੈ।[13] ਮਨ ਨੂੰ ਏਧਰ ਉਧਰ ਭੱਜਣ ਦਿਓ, ਬਾਂਦਰ ਨੂੰ ਉਨਾਂ ਚਿਰ ਟੱਪਣ ਦਿਓ ਜਿੰਨਾਂ ਚਿਰ ਉਹ ਥਕ ਨਹੀਂ ਜਾਂਦਾ। ਫਿਰ ਹੌਲੀ ਹੌਲੀ ਉਹ ਸ਼ਾਂਤ ਹੋ ਜਾਏਗਾ, ਫਿਰ ਉਸ ਨੂੰ ਵੱਸ ਵਿਚ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਮਨ ਨੂੰ ਕਾਬੂ ਕਰਨਾ ਕੁਝ ਸਮੇਂ ਲਈ ਹੀ ਹੁੰਦਾ ਹੈ। ਪਾਤੰਜਲੀ ਅਨੁਸਾਰ ਇਸ ਨੂੰ ਕਾਬੂ ਵਿਚ ਰੱਖਣ ਦਾ ਅਗਲਾ ਕਦਮ ਹੈ, ਕਿਸੇ ਨੁਕਤੇ ਨਾਲ ਉਸ ਨੂੰ ਮਿਲਾ ਦੇਣਾ, ਜਿਵੇਂ ਇਕ ਕੰਵਲ ਨਾਲ ਜਾਂ ਅੰਦਰਲੀ ਜੋਤ ਨਾਲ। ਇਸ ਨੂੰ 'ਧਰਨ' ਕਹਿੰਦੇ ਹਨ।

ਫਿਰ ਵੀ ਸਾਧਨਾ ਰਾਹੀਂ ਮਨ ਨੂੰ ਕਾਬੂ ਕਰਨ ਅਥਵਾ ਜਿੱਤਣ ਦਾ ਮਤਲਬ ਕਿਸੇ ਵਿਅਕਤੀ ਦੀ ਹਉਮੈ ਨੂੰ ਖਤਮ ਕਰਨਾ ਨਹੀਂ ਹੁੰਦਾ। ਬਹੁਤ ਸਾਰੇ ਜੋਗੀ ਹਉਮੈ ਨੂੰ ਕਈ ਤਰੀਕਿਆਂ ਨਾਲ ਪ੍ਰਗਟ ਕਰਦੇ ਹਨ। [13ੳ]

ਗੁਰੂ ਸਾਹਿਬਾਨ ਅਨੁਸਾਰ ਮਨ ਨੂੰ ਨੀਵੇਂ ਵਿਚਾਰਾਂ ਤੋਂ ਉੱਚੇ ਵਿਚਾਰਾਂ ਵੱਲ ਲਿਜਾਣ ਦੀ ਲੋੜ ਹੈ। ਮਨ ਤਾਂ ਇਧਰ-ਉਧਰ ਉਡਦੇ ਇਕ ਪੰਛੀ ਸਮਾਨ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*ਮਤਿ ਪੰਖੇਰੂ ਕਿਰਤੁ ਸਾਥਿ*
*ਕਬ ਉਤਮ ਕਬ ਨੀਚ।।*
*ਕਬ ਚੰਦਨਿ ਕਬ ਅਕਿ ਡਾਲਿ*
*ਕਬ ਉਚੀ ਪਰੀਤਿ।।* [੧੪]

ਮਨ ਤਾਂ ਏਧਰ ਉਧਰ ਉਡਦੇ ਇਕ ਪੰਛੀ ਸਮਾਨ ਹੁੰਦਾ ਹੈ।[14] ਕਬੀਰ ਜੀ ਇਸ

ਨੂੰ ਹੇਠ ਲਿਖੀਆਂ ਸਤਰਾਂ ਵਿਚ ਇਉਂ ਸਪਸ਼ਟ ਕਰਦੇ ਹਨ :

*ਇਹੁ ਮਨੁ ਸਕਤੀ ਇਹੁ ਮਨੁ ਸੀਉ॥*
*ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥*
*ਤਉ ਤੀਨਿ ਲੋਕ ਕੀ ਬਾਤੈ ਕਹੈ॥* [15]

ਗੁਰੂ ਅਮਰਦਾਸ ਜੀ ਸਾਨੂੰ ਬੜਾ ਸਪੱਸ਼ਟ ਦਸਦੇ ਹਨ ਕਿ ਜਦੋਂ ਤਕ ਮਨ ਭਟਕਦਾ ਰਹਿੰਦਾ ਹੈ ਅਤੇ ਅਸਥਿਰ ਹੈ, ਉੱਨੇ ਚਿਰ ਤਕ ਨਾਮ ਸਿਮਰਨ ਦਾ ਸੁਆਦ ਨਹੀਂ ਮਾਣਿਆ ਜਾ ਸਕਦਾ। ਆਪ ਫਰਮਾਂਦੇ ਹਨ :

*ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅੰਹਕਾਰੁ॥*
*ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ।* [16]

ਲੋੜ ਤਾਂ ਆਪਣੇ ਅੰਦਰ ਡੂੰਘੀ ਤਰ੍ਹਾਂ ਅੰਤਰ ਧਿਆਨ ਹੋਣ ਦੀ ਹੈ ਅਤੇ ਲਗਾਤਾਰ ਮਨ ਨੂੰ ਕਾਬੂ ਵਿਚ ਰਖਣ ਦੀ ਹੈ। ਗੁਰੂ ਅਮਰਦਾਸ ਜੀ ਲਿਖਦੇ ਹਨ :

*ਤਨੁ ਮਨੁ ਖੋਜੇ ਤਾ ਨਾਉ ਪਾਏ॥*
*ਧਾਵਤੁ ਰਾਖੈ ਠਾਕਿ ਰਹਾਏ॥* [17]

ਗੁਰੂ ਰਾਮਦਾਸ ਜੀ ਮਨੁੱਖੀ ਮਨ ਦੇ ਝੁਕਾਵਾਂ ਨੂੰ ਇੰਜ ਬਿਆਨ ਦੇ ਹਨ :

*ਕਾਂਇਆ ਨਗਰਿ ਇਕੁ ਬਾਲਕੁ ਵਸਿਆ*
*ਖਿਨੁ ਪਲੁ ਥਿਰੁ ਨ ਰਹਾਈ॥*
*ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰਬਾਰ ਭਰਮਾਈ।* [18]

ਏਸੇ ਸੰਦਰਭ ਵਿਚ ਉਹ ਫਿਰ ਦਸਦੇ ਹਨ :

*ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ*
*ਤਿਲੁ ਘਰਿ ਨਹੀ ਵਾਸਾ ਪਾਈਐ॥*
*ਗੁਰਿ ਅਕੰਸੁ ਸਬਦੁ ਦਾਰੂ ਸਿਰਿ ਧਾਰਿਓ*
*ਘਰਿ ਮੰਦਰਿ ਆਣਿ ਵਸਾਈਐ॥*
*ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ॥*
*ਹਉਮੈ ਰੋਗੁ ਗਇਆ ਸੁਖੁ ਪਾਇਆ*
*ਹਰਿ ਸਹਜਿ ਸਮਾਧਿ ਲਗਾਈਐ॥* [19]

ਗੁਰੂ ਅਰਜਨ ਦੇਵ ਜੀ ਮਨ ਨੂੰ ਸਥਿਰ ਰੱਖਣ ਲਈ ਕੀਰਤਨ ਦਾ ਉਪਦੇਸ਼ ਦੇਂਦੇ ਹਨ।* ਆਪ ਫਰਮਾਂਦੇ ਹਨ :

---

* ਕੀਰਤਨ ਇਕ ਸੁਰਤਾ ਦਾ ਮਾਹੌਲ ਪੈਦਾ ਕਰਦਾ ਹੈ। ਇਸ ਨਾਲ ਚਿੰਤਾਵਾਂ ਤੇ ਖਿਚਾਅ ਖਤਮ ਹੋ ਜਾਂਦੇ ਹਨ। ਸ਼ਾਂਤੀਪੂਰਨ ਮਾਹੌਲ ਨਾਲ ਭਗਤੀ ਕਰਨ ਵਿਚ ਮਦਦ ਮਿਲਦੀ ਹੈ। ਇਸ ਤੋਂ ਛੁਟ, ਭਗਤੀ ਭਾਵਨਾ ਵਾਲੇ ਸੰਗੀਤ ਦੇ ਮਨ ਉਪਰ ਨਿਰੰਤਰ ਸੰਚਾਰ ਨਾਲ, ਮਨ ਪਿਘਲ ਜਾਂਦਾ ਹੈ ਅਤੇ ਫਿਰ ਇਹ ਢਲ ਕੇ ਗੁਰੂ ਵਾਲਾ ਬਣ ਜਾਂਦਾ ਹੈ।

*ਕਰਿ ਕੀਰਤਨੁ ਮਨ ਸੀਤਲ ਭਏ॥*
*ਜਨਮ ਜਨਮ ਕੇ ਕਿਲਵਿਖ ਗਏ॥*
*ਸਰਬ ਨਿਧਾਨ ਪੇਖੇ ਮਨ ਮਾਹਿ॥*
*ਅਬ ਢੂਢਨ ਕਾਹੇ ਕਉ ਜਾਹਿ॥* [20]

ਗੁਰੂ ਤੇਗ ਬਹਾਦਰ ਜੀ ਸਾਧ ਸੰਗਤ ਅਤੇ ਨਾਮ ਸਿਮਰਣ ਉਪਰ ਜ਼ੋਰ ਦੇਂਦਿਆਂ ਫਰਮਾਂਦੇ ਹਨ ਕਿ ਮਨ ਨੂੰ ਕਾਬੂ ਕਰਨ ਦੇ ਸਾਧਨ ਵਜੋਂ ਪਰਮਾਤਮਾ ਦੀ ਮਿਹਰ ਦੀ ਯਾਚਨਾ ਕੀਤੀ ਜਾਵੇ। ਆਪਣੇ ਇਕ ਸ਼ਬਦ ਵਿਚ ਆਪ ਫਰਮਾਂਦੇ ਹਨ :

*ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ*
*ਕਿਹਿ ਬਿਧਿ ਰੋਕਉ ਤਾਹਿ॥੧॥ ਰਹਾਉ॥*

..............................................

*ਮਦਿ ਮਾਇਆ ਕੈ ਭਇਓ ਬਾਵਰੋ*
*ਸੂਝਤ ਨਹ ਕਛੁ ਗਿਆਨਾ॥*
*ਘਟ ਹੀ ਭੀਤਰਿ ਬਸਤ ਨਿਰੰਜਨੁ*
*ਤਾ ਕੋ ਮਰਮੁ ਨ ਜਾਨਾ॥*
*ਜਬ ਹੀ ਸਰਨਿ ਸਾਧ ਕੀ ਆਇਓ*
*ਦੁਰਮਤਿ ਸਗਲ ਬਿਨਾਸੀ॥* [21]

ਯੋਗੀਆਂ ਬਾਰੇ ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ :

*ਤਿਹ ਜੋਗੀ ਕਉ ਜੁਗਤਿ ਨ ਜਾਨਉ॥*
*ਲੋਭ ਮੋਹ ਮਾਇਆ ਮਮਤਾ ਫੁਨਿ*
*ਜਿਹ ਘਟਿ ਮਾਹਿ ਪਛਾਨਉ॥*
*ਪਰ ਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ॥...*
*ਚੰਚਲ ਮਨੁ ਦਹਦਿਸਿ ਕਉ ਧਾਵਤ*
*ਅਚਲ ਜਾਹਿ ਠਹਰਾਨੋ॥*
*ਕਹੁ ਨਾਨਕ ਇਹ ਬਿਧਿ ਕੋ ਜੋ ਨਰੁ*
*ਮੁਕਤਿ ਤਾਹਿ ਤੁਮ ਮਾਨੋ॥*[22]

### ਚਿੰਤਨ (ਧਿਆਨ)

ਭਗਤੀ ਦੇ ਤਿੰਨਾਂ ਮਾਰਗਾਂ — ਧਰਨ, ਧਿਆਨ ਤੇ ਸਮਾਧੀ ਨੂੰ ਸਿੱਖ ਗੁਰੂਆਂ ਨੇ ਸਮੁੱਚੇ ਸਿਮਰਨ ਵਿਚ ਸਮੋ ਦਿੱਤਾ ਹੈ। ਅਸਲ ਵਿਚ, ਪਵਿੱਤਰ ਨਾਮ ਦਾ ਸਿਮਰਨ ਹੀ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਕੇ ਅਤੇ ਉਸਦੀ ਉਸਤਤ ਗਾ ਕੇ ਉਸ ਨੂੰ ਹਾਜ਼ਰ ਨਾਜ਼ਰ ਜਾਣਨ, ਸਮਝਣ ਦਾ ਸਾਧਨ ਹੈ। ਇਸ ਤੋਂ ਛੁਟ ਸੰਗਤ ਵਿਚ ਰਲ ਕੇ ਸ਼ਬਦ ਗਾਇਨ ਕਰਨ ਨਾਲ ਬਹੁਤ ਪ੍ਰੇਰਨਾ ਅਤੇ ਅਨੰਦ ਪ੍ਰਾਪਤ ਹੁੰਦਾ ਹੈ। ਅਨੰਦ

ਵਿਚ ਆਈ ਅਵਸਥਾ ਮਨ ਨੂੰ ਗੁਰੂ ਦੇ ਸ਼ਬਦ ਨੂੰ ਗ੍ਰਹਿਣ ਕਰਨ ਦੇ ਯੋਗ ਬਣਾ ਦੇਂਦੀ ਹੈ ਅਤੇ ਫਿਰ ਮਨ ਦੀ ਸੋਚ ਅਤੇ ਸਾਡੇ ਕਰਮ ਗੁਰੂ ਦੀ ਰਜ਼ਾ ਵਿਚ ਚਲਣ ਲਈ ਇਕ-ਸੁਰ ਹੋ ਜਾਂਦੇ ਹਨ।

ਪ੍ਰਮਾਤਮਾ ਦੇ ਨਾਮ ਦਾ ਚਿੰਤਨ ਤਿੰਨ ਕੰਮ ਕਰਦਾ ਹੈ[23] : ਪਹਿਲਾ, ਇਹ ਸ਼ੁੱਧੀਕਰਤਾ ਹੈ, ਅਰਥਾਤ ਇਸ ਨਾਲ ਬੁਰਿਆਈਆਂ ਤੇ ਹਉਮੈ ਦਾ ਨਾਸ਼ ਹੋ ਜਾਂਦਾ ਹੈ : ਦੂਜਾ, ਇਸ ਨਾਲ ਅਧਿਆਤਮਕ ਪ੍ਰਕਾਸ਼ ਮਿਲਦਾ ਹੈ, ਕਿਉਂਕਿ ਇਹ ਸਾਨੂੰ ਸੱਚ ਦਾ ਗਿਆਨ ਦੇਂਦਾ ਹੈ। ਨੇਕੀ ਤੇ ਸੁੰਦਰਤਾ ਦਾ ਗਿਆਨ ਕਰਾਉਂਦਾ ਹੈ ਅਤੇ ਸਮਾਜ ਸੇਵਾ ਦੀ ਵਿਸ਼ੇਸ਼ਤਾ ਅਤੇ ਅਧਿਆਤਮਕ ਗਗਨਾਂ ਤੇ ਉਡਾਰੀ ਲਾਉਣ ਲਈ ਸਦਾਚਾਰਕ ਵਿਹਾਰ ਦਾ ਰਾਹ ਵੀ ਦਸਦਾ ਹੈ। ਤੀਜਾ, ਇਹ ਸਮਰੂਪ-ਦਾਤਾ ਵੀ ਹੈ, ਅਰਥਾਤ ਇਸ ਨਾਲ ਅਕਾਲ ਪੁਰਖ ਨਾਲ ਇਕਮਿਕਤਾ ਆ ਜਾਂਦੀ ਹੈ। ਗੁਰਬਾਣੀ ਦਾ ਵਾਰ ਵਾਰ ਪਾਠ ਕਰਨ ਨਾਲ ਮਨ ਨੂੰ ਪ੍ਰਮਾਤਮਾ ਪ੍ਰਤੀ ਕੇਂਦਰਿਤ ਹੋਣ ਵਿਚ ਮਦਦ ਮਿਲਦੀ ਹੈ। ਪਰਮਾਤਮਾ ਦਾ ਨਾਂ ਆਮ ਤੌਰ ਤੇ ਤਿੰਨ ਪੜਾਵਾਂ ਵਿਚ ਯਾਦ ਕੀਤਾ ਜਾਂਦਾ ਹੈ-ਉਚੀ ਆਵਾਜ਼ ਨਾਲ, ਹੌਲੀ ਹੌਲੀ ਧੀਮੀ ਆਵਾਜ਼ ਵਿਚ ਅਤੇ ਬੁਲ੍ਹ ਹਿਲਾ ਕੇ ਸਿਮਰਨ ਕਰੀ ਜਾਣਾ, ਮਨ ਵਿਚ ਯਾਦ ਕਰਦੇ ਰਹਿਣਾ, ਜਿਸ ਨੂੰ ਅਜਪਾ ਜਾਪ ਕਿਹਾ ਗਿਆ ਹੈ। ਇਸ ਪ੍ਰਕਾਰ ਦੀ ਭਗਤੀ ਦਾ ਕੋਈ ਅੰਤ ਨਹੀਂ ਹੁੰਦਾ। ਗੁਰੂ ਸਾਹਿਬਾਂ ਨੇ ਤਿੰਨ ਪੱਖੀ ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਹੈ : ਪਹਿਲਾ ਸ਼ਬਦਾਂ ਰਾਹੀਂ, ਜਿਵੇਂ ਕਿ ਉਪਰ ਦਸਿਆ ਗਿਆ ਹੈ : ਦੂਜਾ ਧਿਆਨ ਧਰ ਕੇ ਕਿ ਪਰਮਾਤਮਾ ਹਰ ਜਗ੍ਹਾ ਹਾਜ਼ਰ ਨਾਜ਼ਰ ਹੈ ਅਤੇ ਤੀਜਾ, ਸੁਭ ਕੰਮਾਂ ਰਾਹੀਂ ਸੇਵਾ ਤੇ ਦਾਨ ਰਾਹੀਂ। ਗੁਰੂ ਅਰਜਨ ਦੇਵ ਫਰਮਾਂਦੇ ਹਨ :

*ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ*
*ਸੇ ਸਭੇ ਫਲ ਪਾਵਹੇ॥*[24]

*ਮਨ ਬਚ ਕਰਮਅਰਾਧੇ ਕਰਤਾ*
*ਤਿਸੁ ਨਾਹੀ ਕਦੇ ਸਜਾਈ ਹੇ॥*[25]

ਗੁਰੂ ਰਾਮਦਾਸ ਆਪਣੇ ਸਿੱਖ ਨੂੰ ਉਪਦੇਸ਼ ਦੇਂਦੇ ਹਨ :

*ਮਨਿ ਬਚਨਿ ਰਿਦੈ ਧਿਆਇ ਹਰਿ*
*ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ॥*[26]

ਗੁਰੂ ਨਾਨਕ ਦੇਵ ਜੀ ਨਾਥ ਜੋਗੀਆਂ ਨੂੰ ਇਸ ਢੰਗ ਦੀ ਭਗਤੀ ਦੇ ਗੁਣ ਗਿਣਾਉਂਦੇ ਹੋਏ, ਇਹਨਾਂ ਸਤਰਾਂ ਵਿਚ ਫਰਮਾਂਦੇ ਹਨ :

*ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥*
*ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥*
*ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥*[27]

ਸਿੱਧਾਂ ਨਾਲ ਇਕ ਲੰਮੀ ਚੌੜੀ ਚਰਚਾ ਕਰਨ ਮਗਰੋਂ, ਇਹ ਕਹਿ ਕੇ ਇਸ ਵਿਸ਼ੇ ਨੂੰ ਇਉਂ ਸਮੇਟਦੇ ਹਨ ਕਿ ਪਰਮਾਤਮਾ ਦੇ ਨਾਂ ਦਾ ਚਿੰਤਨ ਕਰਨਾ ਉਸ ਤੇ ਧਿਆਨ

ਟਿਕਾਉਣਾ ਹੀ ਯੋਗ ਦਾ ਆਧਾਰ ਹੈ। ਆਪ ਨੇ ਫਰਮਾਇਆ :

*ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ।।*
*ਬਿਨੁ ਨਾਵੈ ਜੋਗੁ ਨ ਹੋਈ।।*
*ਨਾਮੇ ਰਾਤੇ ਅਨਦਿਨੁ ਮਾਤੇ*
*ਨਾਮੈ ਤੇ ਸੁਖੁ ਹੋਈ।।*
*ਨਾਮੈ ਹੀ ਤੇ ਸਭੁ ਪਰਗਟੁ ਹੋਵੈ*
*ਨਾਮੇ ਸੋਝੀ ਪਾਈ।।*[28]

ਫਿਰ ਵੀ ਇਹ ਯਾਦ ਰਖਣਾ ਚਾਹੀਦਾ ਹੈ ਕਿ ਚਿੰਤਨ ਵੀ ਪਰਮਾਤਮਾ ਦੀ ਮਿਹਰ ਸਦਕਾ ਹੀ ਹੁੰਦਾ ਹੈ। ਉਸ ਦੀ ਕਿਰਪਾ ਤੋਂ ਬਗੈਰ ਮਨੁੱਖ ਦੇ ਜਤਨ ਸਫਲ ਨਹੀਂ ਹੋ ਸਕਦੇ। ਇਸ ਸੰਬੰਧ ਵਿਚ ਗੁਰੂ ਅਮਰਦਾਸ ਜੀ ਫਰਮਾਂਦੇ ਹਨ :

*ਕਰਮੁ ਹੋਵੈ ਸਤਿਗੁਰੂ ਮਿਲਾਏ।।*
*ਸੇਵਾ ਸੁਰਤਿ ਸਬਦਿ ਚਿਤੁ ਲਾਏ।।*[29]

**ਰਾਜ ਯੋਗ**

ਸਿਰੀ ਰਾਗ ਵਿਚ ਗੁਰੂ ਅਮਰਦਾਸ ਸਹਿਜ ਯੋਗ[30] ਜੋ ਕਿ ਰਾਜ ਯੋਗ ਦਾ ਇਕ ਹੋਰ ਨਾਂ ਹੈ-ਦੇ ਲੱਛਣ ਦਸਦੇ ਹਨ। ਇਹ ਹਨ : ਮਨ ਦਾ ਟਿਕਾਉ, (ਸਹਿਜ) ਸ਼ਬਦ ਦਾ ਪਿਆਰ, ਨਿਰਲੇਪਤਾ, ਦੈਵੀ ਸੇਵਾ ਅਤੇ ਅਧਿਆਤਮਕ ਗਿਆਨ। ਇਹ ਰਾਜਸ, ਤਾਮਸ ਅਤੇ ਸਾਤਵ ਦੇ ਤਿੰਨਾਂ ਤੱਤਾਂ ਤੋਂ ਪਰੇ ਹੈ ਅਤੇ ਇਸ ਨੂੰ ਚੌਥਾ ਪਦ ਵੀ ਕਿਹਾ ਗਿਆ ਹੈ। ਆਪ ਫਰਮਾਂਦੇ ਹਨ :

*ਸਹਜਿ ਸਾਲਾਹੀ ਸਦਾ ਸਦਾ*
*ਸਹਜਿ ਸਮਾਧਿ ਲਗਾਇ।।*
*ਸਹਜੇ ਹੀ ਗੁਣ ਊਚਰੈ*
*ਭਗਤਿ ਕਰੇ ਲਿਵ ਲਾਇ।।*
*ਸਬਦੇ ਹੀ ਹਰਿ ਮਨਿ ਵਸੈ*
*ਰਸਨਾ ਹਰਿ ਰਸੁ ਖਾਇ।।*[31]

ਗੁਰੂ ਨਾਨਕ ਨੇ ਗੁਰੂ ਗ੍ਰੰਥ ਸਾਹਿਬ ਵਿਚ ਸਹਿਜ ਯੋਗ ਨੂੰ ਇਉਂ ਸਪੱਸ਼ਟ ਕੀਤਾ ਹੈ :

*ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ*
*ਖਿੰਥਾ ਖਿਮਾ ਹੰਢਾਵਉ।।*
*ਜੋ ਕਿਛੁ ਕਰੈ ਭਲਾ ਕਰਿ ਮਾਨਉ*
*ਸਹਜ ਜੋਗ ਨਿਧਿ ਪਾਵਉ।*[31-ੳ]

ਸਿੱਧ-ਗੋਸਟਿ ਵਿਚ ਗੁਰੂ ਨਾਨਕ ਨੇ ਸਹਿਜ ਯੋਗ ਦੇ ਆਪਣੇ ਢੰਗ ਨੂੰ ਇਸ ਤਰ੍ਹਾਂ ਦੱਸਿਆ ਹੈ :

*ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥*
*ਗੁਰਮੁਖਿ ਸਾਚੁ ਰਖਿਆ ਉਰਧਾਰਿ॥*
*ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥*
*ਗੁਰਮੁਖਿ ਦਰਗਹ ਨ ਆਵੈ ਹਾਰਿ॥*
*ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ॥*
*ਨਾਨਕ ਗੁਰਮੁਖਿ ਸਬਦਿ ਪਛਾਣੈ॥*[32]

ਉਪਰੋਕਤ ਤਿੰਨਾਂ ਪੜਾਵਾਂ ਉਪਰ ਗੁਰੂ ਰਾਮਦਾਸ ਨੇ ਵੀ ਜ਼ੋਰ ਦਿੱਤਾ ਹੈ। ਪਹਿਲਾ, ਨਾਮ ਧਿਆਣਾ, ਜਿਸ ਵਿੱਚ ਪਹਿਲੇ ਰਸਨਾ ਰਾਹੀਂ ਬੋਲ ਬੋਲ ਕੇ ਨਾਮ ਜਪਣਾ ਹੁੰਦਾ ਹੈ, ਦੂਸਰਾ, ਅੰਤਰ ਜੋਤ ਵਲ ਧਿਆਨ ਮੋੜਨਾ, ਜਿਸ ਨਾਲ ਨਜ਼ਰ ਨੂੰ ਟਿਕਾਉਣਾ ਪੈਂਦਾ ਹੈ (ਕਿਸੇ ਇਕ ਬਿੰਦੂ ਜਾਂ ਮੂਰਤ ਤੇ) ਅਤੇ ਫਿਰ ਇਸ ਨਾਲ ਮਨ ਧਿਆਨ-ਮਗਨ ਹੋ ਜਾਂਦਾ ਹੈ, ਅਤੇ ਤੀਜਾ, ਅਨਹਤ ਨਾਦ ਨੂੰ ਸੁਣਨਾ, ਜਿਸ ਨਾਲ ਸੁਣਨ ਦਾ ਸਬੰਧ ਹੈ ਅਤੇ ਅਨੰਦ ਦਾ ਅਨੁਭਵ ਹੁੰਦਾ ਹੈ। ਅਗਲਾ ਪੜਾਅ ਹੈ ਭੌਤਿਕ ਦ੍ਰਿਸ਼ਾਂ ਤੋਂ ਆਪਣੇ ਆਪ ਨੂੰ ਨਿਰਲੇਪ ਕਰ ਲੈਣਾ ਅਤੇ ਸ਼ਬਦ ਵਿਚ ਲੀਨ ਹੋ ਜਾਣਾ। ਇਸ ਦਾ ਭਾਵ ਹੈ ਪਰਮ ਸੱਤ ਅਤੇ ਪਰਮ ਅਨੰਦ ਦਾ ਅਨੁਭਵ। ਗੁਰੂ ਰਾਮਦਾਸ ਜੀ ਸਾਨੂੰ ਦਸਦੇ ਹਨ ਕਿ ਉਹਨਾਂ ਦੇ ਪੂਰਵਜਾਂ ਨੇ ਸਹਿਜ ਯੋਗ ਦੀ ਬੁਨਿਆਦ ਰੱਖੀ, ਜਿਸ ਨੂੰ ਸੁਰਤ ਸ਼ਬਦ ਯੋਗ ਵੀ ਕਿਹਾ ਜਾਂਦਾ ਹੈ। ਆਪ ਇਹਨਾਂ ਹੇਠਲੀਆਂ ਸਤਰਾਂ ਵਿਚ ਇਸ ਗੱਲ ਨੂੰ ਇਉਂ ਸਪੱਸ਼ਟ ਕਰਦੇ ਹਨ :

*ਨਾਨਕਿ ਨਾਮੁ ਨਿਰੰਜਨੁ ਜਾਨੵਉ*
*ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰ*
*ਤਿਨਿ ਸਬਦੁ ਸੁਰਤਿ ਕੀ ਨੀਵ ਰਖਾਈ॥*[33]

ਗੁਰੂ ਨਾਨਕ ਭਗਤ ਦੀ ਇਕ ਦੁਲਹਨ ਨਾਲ ਤੁਲਨਾ ਕਰਦੇ ਹੋਏ ਉਸ ਦੀ ਆਪਣੇ ਦੂਲਹੇ ਨਾਲ ਜੁੜੀ ਸੁਰਤ ਨੂੰ ਇਸ ਤਰ੍ਹਾਂ ਬਿਆਨਦੇ ਹਨ :

*ਮੁਕਤਿ ਭਈ ਬੰਧਨ ਗੁਰਿ ਖੋਲ੍ਹੇ*
*ਸਬਦਿ ਸੁਰਤਿ ਪਤਿ ਪਾਈ।*
*ਨਾਨਕ ਰਾਮ ਨਾਮੁ ਰਿਦ ਅੰਤਰਿ*
*ਗੁਰਮੁਖਿ ਮੇਲਿ ਮਿਲਾਈ॥*[34]

ਗੁਰੂ ਅਰਜਨ ਦੇਵ ਜੀ ਨੇ ਰਾਜ ਯੋਗ ਦੇ ਕਈ ਗੁਣ ਦਸੇ ਹਨ। ਨਾਮ ਸਿਮਰਨ ਕਰਨ ਨਾਲ, ਸਾਧਕ ਆਪਣੀ ਹਉਮੈ, ਇੱਛਾ ਅਤੇ ਡਰ ਉਪਰ ਕਾਬੂ ਪਾ ਲੈਂਦਾ ਹੈ ਅਤੇ ਇੰਜ ਲੋਕ ਤੇ ਪਰਲੋਕ ਦੇ ਕੰਮਾਂ ਨੂੰ ਨਿਬੇੜਨ ਵਿਚ ਸਫਲ ਹੋ ਜਾਂਦਾ ਹੈ। ਆਪ ਨੇ ਇਸ ਵਿਧੀ ਨੂੰ ਪੜਾਅ-ਵਾਰ ਇਉਂ ਬਿਆਨ ਕੀਤਾ ਹੈ :

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦ ਘਨਾ॥*
*ਆਗੈ ਜੀਅ ਕੈ ਸੰਗਿ ਕਾਮ॥ ਰਹਾਉ॥*
*ਕਟੀਐ ਤੇਰਾ ਅਹੰ ਰੋਗੁ॥*
*ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥*
*ਹਰਿ ਰਸੁ ਜਿਨਿ ਜਿਨਿ ਚਾਖਿਆ॥*
*ਤਾਕੀ ਤ੍ਰਿਸਨਾ ਲਾਥੀਆ॥...*
*ਹਰਿ ਹਰਿ ਨਾਮੁ ਜਾ ਕਉ ਗੁਰ ਦੀਆ॥*
*ਨਾਨਕ ਤ੍ਾ ਕਾ ਭਉ ਗਇਆ॥*[35]

ਰਾਜ ਯੋਗ ਦੀ ਸਾਧਨਾ ਦੇ ਪ੍ਰਭਾਵਾਂ ਵਿਚੋਂ ਇਕ ਹੈ ਦੂਈ ਦੇ ਅਹਿਸਾਸ ਦਾ ਅਭਾਵ। ਗੁਰੂ ਜੀ ਫਰਮਾਂਦੇ ਹਨ :

*ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥*
*ਇਸਹਿ ਮਾਰਿ ਰਾਜ ਜੋਗੁ ਕਮਾਵੈ॥ ਰਹਾਉ॥*
*ਜੋ ਇਸੁ ਮਾਰੇ ਤਿਸ ਕਉ ਭਉ ਨਾਹਿ॥*
*ਜੋ ਇਸ ਮਾਰੇ ਸੁ ਨਾਮਿ ਸਮਾਹਿ॥*[36]

ਗੁਰੂ ਦੇ ਉਪਦੇਸ਼ ਤੇ ਚਲਣ ਨਾਲ ਅਤੇ ਗੁਰਬਾਣੀ ਦਾ ਗਾਇਨ ਕਰਨ ਨਾਲ ਸਾਧਕ ਭਗਤ ਪਰਮਾਤਮਾ ਨੂੰ ਹਰ ਥਾਂ ਵਿਚਰਿਆ ਅਨੁਭਵ ਕਰਦਾ ਹੈ ਅਤੇ ਲੋਕ ਪਰਲੋਕ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਹੈ :

*ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ॥*
*ਗੁਰ ਕੈ ਬਚਨਿ ਕੀਨੋ ਰਾਜੁ ਜੋਗੁ॥*
*ਗੁਰ ਕ ਸੰਗਿ ਤਰਿਆ ਸਭੁ ਕੇ ਲੋਗੁ।*[37]

ਰੱਬੀ ਨੂਰ ਦੇ ਗਿਆਨ ਅਤੇ ਪਾਵਨ ਨਾਮ ਦੀ ਕਿਰਪਾ ਦੁਆਰਾ ਰਾਜਯੋਗ ਮਨੁੱਖ ਦੇ ਸ਼ੰਕੇ ਦੂਰ ਕਰ ਦੇਂਦਾ ਹੈ :

*ਰਾਜ ਲੀਲਾ ਤੇ ਰੈ ਨਾਮਿ ਬਸਾਈ॥*
*ਜੋਗੁ ਬਨਿਆ ਤੇ ਰਾ ਕੀਰਤਨੁ ਗਾਈ॥*
*ਸਰਬ ਸੁਖਾ ਬਕੇ ਤੇ ਰੈ ਓਲੈ ॥*
*ਭ੍ਰਮ ਕੇ ਪਰਦੇ ਸਤਿਗੁਰ ਖੋਲੇ॥*[38]

ਪਰਮਾਤਮਾ ਦਾ ਧਿਆਨ ਧਰਨ ਨਾਲ, ਸਾਧਕ ਦਾ ਮਨ ਟਿਕ ਜਾਂਦਾ ਹੈ। ਸਾਰੀਆਂ ਸੰਸਾਰਕ ਇੱਛਾਵਾਂ ਮੁਕ ਜਾਂਦੀਆਂ ਹਨ, ਅਤੇ ਉਸ ਨੂੰ ਰਾਜ ਯੋਗ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ, ਅਰਥਾਤ ਉਹ ਜੀਵਨ ਮੁਕਤ ਹੋ ਜਾਂਦਾ ਹੈ। ਗੁਰੂ ਜੀ ਫਰਮਾਂਦੇ ਹਨ :

*ਥਿਰ ਥਿਰ ਚਿਤ ਥਿਰ ਹਾਂ॥*
*ਬਨੁ ਗ੍ਰਿਹੁ ਸਮਸਰਿ ਹਾਂ॥*
*ਅੰਤਰਿ ਏਕ ਪਿਰ ਹਾਂ॥*
*ਬਾਹਰਿ ਅਨੇਕ ਧਰਿ ਹਾਂ॥*
*ਰਾਜਨ ਜੋਗੁ ਕਰਿ ਹਾਂ॥*
*ਕਹੁ ਨਾਨਕ ਲੋਗ ਅਲੋਗੀ ਰੀ ਸਖੀ॥*[39]

ਭਾਈ ਗੁਰਦਾਸ ਜੀ ਨੇ ਆਪਣੇ ਇਕ ਕਬਿਤ ਵਿਚ ਸਿੱਖ ਰਾਜ ਯੋਗ ਦੇ ਅਮਲੀ ਪੱਖ ਦੀ ਵਿਆਖਿਆ ਕੀਤੀ ਹੈ। ਕਲਸਹਾਰ ਭਟ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਹੈ, ਗੁਰੂ ਰਾਮਦਾਸ ਵਲੋਂ ਅਪਣਾਏ ਗਏ ਰਾਜ ਯੋਗ ਦੀ ਉਸਤਤ ਕਰਦਿਆਂ ਉਹਨਾਂ ਦੀ ਰਾਜਾ ਜਨਕ ਨਾਲ ਤੁਲਨਾ ਕਰਦਾ ਹੈ। ਰਾਜਾ ਜਨਕ (ਸੀਤਾ ਦੇ ਪਿਤਾ) ਭਾਵੇਂ ਇਕ ਸ਼ਾਸਕ ਸਨ, ਪਰੰਤੂ ਉਹ ਇਕ ਨਿਰਲੇਪ ਅਤੇ ਨਿਰਇੱਛਕ ਸੇਵਕ ਕਰਕੇ ਵੀ ਪ੍ਰਸਿੱਧ ਸਨ।

*ਇਹੁ ਜਨਕ ਰਾਜੁ ਗੁਰ ਰਾਮਦਾਸ*
*ਤੁਝ ਹੀ ਬਣਿ ਆਵੈ॥*[40]

ਗੁਰੂ ਰਾਮਦਾਸ ਜੀ ਦੀ ਪਤਨੀ (ਮਹਿਲ) ਦੇ ਚਚੇਰੇ ਭਰਾ ਭਾਈ ਗੁਰਦਾਸ ਨੇ ਰਾਜਾ ਜਨਕ ਦੀਆਂ ਪ੍ਰਾਪਤੀਆਂ ਵਿਚੋਂ ਇਕ ਉਪਰ ਚਾਨਣਾ ਪਾਇਆ ਹੈ।[41] ਕਿਹਾ ਜਾਂਦਾ ਹੈ ਕਿ ਜਦੋਂ ਰਾਜਾ ਜਨਕ ਨਰਕਾਂ ਵਿਚ ਗਿਆ ਤਾਂ ਉਥੋਂ ਦੇ ਤਸੀਹਿਆਂ ਨੂੰ ਝਲਣ ਵਾਲੇ ਪ੍ਰਾਣੀਆਂ ਨੂੰ ਵੇਖ ਕੇ ਪਸੀਜ ਗਿਆ ਅਤੇ ਉਸ ਨੇ ਨਰਕਾਂ ਦੇ ਇੰਚਾਰਜ ਧਰਮਰਾਜ ਨੂੰ ਕਿਹਾ ਕਿ ਉਹ ਇਨ੍ਹਾਂ ਦੁਖ ਸਹਿ ਰਹੇ ਪ੍ਰਾਣੀਆਂ ਨੂੰ ਮੁਕਤ ਕਰ ਦੇਵੇ। ਜਨਕ ਦੀ ਗੱਲ ਮੰਨੀ ਜਾਣ' ਤੇ ਜਿਵੇਂ ਹੀ ਉਹ ਆਜ਼ਾਦ ਹੋ ਗਏ, ਤਾਂ ਜਨਕ ਨੇ ਉਹਨਾਂ ਨੂੰ ਕਿਹਾ ਕਿ ਉਹ ਕੁਝ ਚਿਰ ਲਈ ਸੱਚੇ ਦਿਲੋਂ ਨਾਮ ਸਿਮਰਣ ਕਰਨ। ਉਹਨਾਂ ਨੇ ਜਨਕ ਦੇ ਹੁਕਮ ਦੀ ਪਾਲਣਾ ਕੀਤੀ ਤਾਂ ਇਸ ਦੇ ਫਲਸਰੂਪ ਉਹਨਾਂ ਦੇ ਸਾਰੇ ਗੁਨਾਹ ਮਾਫ ਕਰ ਦਿੱਤੇ ਗਏ, ਤੇ ਫਿਰ ਉਹਨਾਂ ਨੂੰ ਹਮੇਸ਼ਾ ਲਈ ਮੁਕਤ ਕਰ ਦਿੱਤਾ ਗਿਆ।

ਰਾਜਾ ਜਨਕ ਵਾਂਗ ਕਲਸਹਾਰ ਭਟ ਨੂੰ ਗੁਰੂ ਰਾਮਦਾਸ ਨੂੰ 'ਸੋਢੀ ਪਾਤਸ਼ਾਹ' ਦਿਖਾਈ ਦਿੰਦੇ ਸਨ। ਗੁਰੂ ਜੀ ਨੇ ਆਪਣਾ ਦਰਬਾਰ ਲਗਾਇਆ। ਚੌਥੇ ਗੁਰੂ ਵਜੋਂ ਗੱਦੀ ਤੇ ਬ੍ਰਾਜਮਾਨ ਹੋਣ ਮਗਰੋਂ, ਉਹਨਾਂ ਨੇ ਇਹ ਦਾਤ ਅਗੋਂ ਆਪਣੇ ਵਾਰਸਾਂ ਨੂੰ ਪ੍ਰਦਾਨ ਕੀਤੀ। ਗੁਰੂ ਰਾਮਦਾਸ ਨੂੰ ਇਸ ਗਲੋਂ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ, ਕਿਉਂਕਿ ਗੁਰਿਆਈ ਨੂੰ ਪਰਿਵਾਰ ਦੇ ਰਿਸ਼ਤੇਦਾਰਾਂ ਵਿਚੋਂ ਚੋਣਵੇਂ ਉਤਰਾਧਿਕਾਰੀ ਸਥਾਪਤ ਕਰਨ ਦੇ ਆਧਾਰ ਤੇ ਅਧਿਆਤਮਕ ਪ੍ਰਭੁਸਤਾ ਦੇ ਸੁਆਮੀ ਵਜੋਂ ਸਮਝਿਆ ਜਾਣ ਲਗਾ। ਇਕ ਖਾਸ ਹੀ ਨਿਸ਼ਚਤ ਵਿਅਕਤੀ ਨੂੰ ਇਸ ਮਹਾਨ ਪਦਵੀ ਲਈ ਚੁਣਨ ਦੇ ਅਸੂਲ ਨੇ ਗੁਰੂ ਵਿਚ ਸਥਿਰਤਾ ਤੇ ਮਾਣ ਮਰਯਾਦਾ ਲੈ ਆਂਦੀ।

ਇਸ ਸਬੰਧ ਵਿਚ ਮੁਹੰਮਦ ਲਤੀਫ ਨੇ ਲਿਖਿਆ ਹੈ, "ਇਸ ਪ੍ਰਥਾ ਨੇ ਠੋਸ

ਤਰੀਕੇ ਨਾਲ ਅਗੋਂ ਲਈ ਸਿੱਖ ਸ਼ਕਤੀ ਦੇ ਵਿਕਾਸ ਵਿਚ ਯੋਗਦਾਨ ਪਾਇਆ, ਗੁਰੂ ਨੂੰ ਚੇਲੇ (ਭਗਤ) ਦੀ ਨਜ਼ਰ ਵਿਚ ਨਾ ਕੇਵਲ ਇਕ ਅਧਿਆਤਮਕ ਅਗਵਾਨੂੰ ਵਜੋਂ ਹੀ ਜਾਣਿਆ ਜਾਣ ਲੱਗਾ, ਸਗੋਂ ਉਸ ਨੂੰ ਇਕ ਸੰਸਾਰਕ ਪਾਤਸ਼ਾਹ ਵੀ ਸਮਝਿਆ ਜਾਣ ਲਗਾ''।[42] ਇਸ ਸਬੰਧ ਵਿਚ ਇਕ ਹੋਰ ਇਤਿਹਾਸਕਾਰ ਲਿਖਦਾ ਹੈ: ''ਗੁਰਿਆਈ ਦੇ ਮਾਮਲੇ ਵਿਚ ਵਿਰਾਸਤ ਦਾ ਅਸੂਲ ਸਿੱਖਾਂ ਦੇ ਆਚਾਰ ਦੀ ਕਾਇਆ ਕਲਪ ਕਰਨ ਹਿਤ ਇਕ ਦੂਰ-ਰਸੀ ਕਦਮ ਸੀ।''[43]

ਗੁਰੂ ਰਾਮਦਾਸ, ਜੋ ਇਕ ਨਿਰਮਾਣ ਵਿਅਕਤੀ ਸਨ, ਨੇ ਇਕ ਆਦਰਸ਼ਕ ਸਿੱਖ ਦੇ ਜੀਵਨ ਵਿਚ ਇਕ ਨਵਾਂ ਗੁਣ ਭਰ ਦਿੱਤਾ। ਉਹਨਾਂ ਨੇ ਸਾਰੀਆਂ ਸੰਸਾਰਕ ਖੁਸ਼ੀਆਂ ਭਰੀ ਜ਼ਿੰਦਗੀ ਬਤੀਤ ਕੀਤੀ। ਗੁਰੂ ਜੀ ਨੇ ਇਹ ਮਹਿਸੂਸ ਕੀਤਾ ਕਿ ਅਧਿਆਤਮਕ ਜੀਵਨ ਅਤੇ ਸੰਸਾਰਕ ਜੀਵਨ ਆਤਮ-ਵਿਰੋਧੀ ਨਹੀਂ ਹਨ ; ਰਾਜ ਯੋਗ ਦੀ ਪ੍ਰਕਿਰਿਆ ਅਨੁਸਾਰ, ਦੈਨਿਕ ਕਾਰ-ਵਿਹਾਰ ਕਰਦਿਆਂ ਵੀ ਮਾਨਸਕ ਤੌਰ ਤੇ ਸੰਸਾਰੀ ਕੰਮਾਂ ਤੋਂ ਨਿਰਲੇਪ ਰਹਿਣਾ ਸੰਭਵ ਹੈ। ਅੰਮ੍ਰਿਤਸਰ ਵਿਚਲੀਆਂ ਨਵੀਆਂ ਇਮਾਰਤਾਂ, ਠਾਠਬਾਠ ਵਾਲੇ ਵਸਤਰ, ਵਧੀਆ ਘੋੜੇ, ਹਜ਼ੂਰੀ ਰਾਗੀ ਸੱਚੇ ਪਾਤਸ਼ਾਹ ਦੇ ਹਜ਼ੂਰੀ ਟਹਿਲੂਏ-ਇਹ ਸਾਰਾ ਕੁਝ ਸਿੱਖ ਗੁਰੂਆਂ ਦੇ ਰਾਜ ਯੋਗ ਦੀ ਸ਼ਾਨ ਸੌਕਤ ਦੇ ਚਿੰਨ੍ਹ ਹਨ।[44]

ਏਥੇ ਇਹ ਦਸਣਾ ਜ਼ਰੂਰੀ ਹੈ ਕਿ ਗੁਰੂ ਰਾਮਦਾਸ ਅਤੇ ਹੋਰਨਾਂ ਗੁਰੂਆਂ ਵਲੋਂ ਧਾਰਨ ਕੀਤਾ ਰਾਜ ਯੋਗ ਕਿਸੇ ਵੀ ਵਾਸਤੇ ਕਿਸੇ ਵੀ ਥਾਂ ਲਾਗੂ ਹੋ ਸਕਦਾ ਹੈ। ਇਹ ਪਾਤੰਜਲੀ ਦੇ ਰਾਜ ਯੋਗ ਵਾਂਗ ਕਿਸੇ ਉਮਰ ਜਾਂ ਲਿੰਗ ਜਾਂ ਕਿਸੇ ਸਰੀਰਕ ਬਣਤਰ ਜਾਂ ਜੀਵਨ ਢੰਗ ਉਪਰ ਨਿਰਭਰ ਨਹੀਂ ਕਰਦਾ। ਗੁਰੂ ਦੇ ਉਪਦੇਸ਼ ਅਨੁਸਾਰ, ਰਾਜ ਯੋਗ ਦੀ ਕਿਰਿਆ ਕੁਦਰਤੀ ਅਤੇ ਬੜੀ ਸੌਖੀ ਹੈ। ਇਹ ''ਬੜਾ ਸੁਰੱਖਿਅਤ ਢੰਗ ਹੈ ਅਤੇ ਇਸ ਨੂੰ ਕੋਈ ਵੀ ਮਰਦ, ਇਸਤਰੀ ਜਾਂ ਬੱਚਾ-ਭਾਵੇਂ ਉਹ ਤਕੜਾ ਹੈ ਜਾਂ ਕਮਜ਼ੋਰ, ਰਾਜ਼ੀ ਹੈ ਜਾਂ ਰੋਗੀ ਆਪਣਾ ਸਕਦਾ ਹੈ।''[45] ਇਹ ਜੀਵਨ ਮਾਰਗ, ਸੱਚ ਦੇ ਕਿਸੇ ਵੀ ਮੁਤਲਾਸ਼ੀ ਲਈ ਆਪਣੇ ਰੋਜ਼ਾਨਾ ਜੀਵਨ ਵਿਚ ਗੁਰੂ ਰਾਮਦਾਸ ਦੇ ਉਪਦੇਸ਼ਾਂ ਤੇ ਅਮਲ ਕਰਨਾ ਅਤੇ ਸੰਸਾਰਕ ਮਾਹੌਲ ਵਿਚ ਵਿਚਰਦਿਆਂ ਰਾਜ ਯੋਗ ਦੀ ਸਥਿਤੀ (ਆਪਣੇ ਅੰਦਰਲੇ ਨੂੰ ਅਕਾਲ ਪੁਰਖ ਨਾਲ ਮਿਲਾਣਾ) ਪ੍ਰਾਪਤ ਕਰਨੀ ਸੰਭਵ ਬਣਾ ਦੇਂਦਾ ਹੈ। ਗੁਰੂ ਰਾਮਦਾਸ ਦਾ ਉਪਦੇਸ਼ ਸਰਬ ਵਿਆਪਕ ਵਿਸ਼ੇਸ਼ਤਾ ਵਾਲਾ ਹੈ ਅਤੇ ਹਰ ਕਿਸੇ ਅਮਲ-ਯੋਗ ਹੈ।

ਅੰਤ ਵਿਚ, ਗੁਰੂ ਰਾਮਦਾਸ ਦਾ ਰਾਜਯੋਗ ਇਕ ਵਿਲਖਣ ਅਤੇ ਸਮਝ ਆ ਸਕਣ ਵਾਲੀ ਪ੍ਰਣਾਲੀ ਹੈ, ਜਿਸ ਵਿਚ ਯੋਗ ਦੀਆਂ ਅਡੋ-ਅੱਡ ਕਿਸਮਾਂ ਦੀਆਂ ਚੰਗੀਆਂ ਗੱਲਾਂ ਸ਼ਾਮਲ ਹਨ। ਇਸ ਵਿਚ ਕਰਮ ਯੋਗ ਦੇ ਗੁਣ ਵੀ ਹਨ, ਜਿਵੇਂ ਕਿ ਇਹ ਪ੍ਰਣਾਲੀ ਨਿਸ਼ਕਾਮ ਸੇਵਾ ਅਤੇ ਬੇਲਾਗ ਕਰਮਾਂ ਤੇ ਜ਼ੋਰ ਦੇਂਦੀ ਹੈ। ਇਹ ਦੈਵੀ ਗਿਆਨ ਅਤੇ ਵਿਵੇਕਸ਼ੀਲਤਾ ਉਪਰ ਜ਼ੋਰ ਦੇਂਦੀ ਹੈ, ਜੋ ਕਿ ਗਿਆਨ ਯੋਗ ਦੇ ਲੱਛਣ ਹਨ। ਇਹ ਈਸ਼ਵਰ ਭਗਤੀ, ਪਿਆਰ ਅਤੇ ਸਿਦਕ ਨੂੰ ਆਪਣੇ ਵਿਚ ਸਮੋਂਦੀ ਹੈ, ਜੋ ਕਿ ਭਗਤੀ ਯੋਗ ਦੇ ਵਿਸ਼ੇਸ਼ ਅੰਗ ਹਨ। ਇਹ ਮਨ ਨੂੰ ਕਾਬੂ ਕਰਨ ਦੀ ਵਿਸ਼ੇਸ਼ਤਾ ਨੂੰ ਉਜਾਗਰ

ਕਰਦੀ ਹੈ, ਜੋ ਸਾਨੂੰ ਪਾਤੰਜਲੀ ਦੇ ਰਾਜਯੋਗ ਵਿਚ ਮਿਲਦੀ ਹੈ। ਇਸ ਤੋਂ ਛੁਟ ਸਿੱਖੀ ਵਾਲੀ ਯੋਗ ਪ੍ਰਣਾਲੀ ਚੜ੍ਹਦੀ ਕਲਾ ਦੀ ਭਾਵਨਾ ਨੂੰ ਉਤਸ਼ਾਹਤ ਕਰਦੀ ਹੈ। ਇਕ ਸੱਚਾ ਸਿੱਖ ਯੋਗੀ ਵਡੇ ਤੋਂ ਵਡੇ ਸੰਕਟ ਵਿਚ ਵੀ ਢਹਿੰਦੀਆਂ ਕਲਾਂ ਵਿਚ ਨਹੀਂ ਜਾਵੇਗਾ। ਉਹ ਇੰਜ ਮਹਿਸੂਸ ਕਰਦਾ ਹੈ ਕਿ ਉਹ ਗੁਰੂ ਦੀ ਸੰਗਤ ਵਿਚ ਹੈ ਅਤੇ ਇਹ ਭਾਵਨਾ ਉਸ ਨੂੰ ਹੋਰ ਸ਼ਕਤੀ ਅਤੇ ਸਦਾਚਾਰਕ ਬਲ ਪ੍ਰਦਾਨ ਕਰਦੀ ਹੈ।

## ਹਵਾਲੇ

1. ਸਵਾਮੀ ਵਿਵੇਕਾਨੰਦ : ਰਾਜਯੋਗ, ਕੱਲਕਤਾ 1970
2. ਸ. ਪ੍ਰਭਵੰਦਨਾ ਪ੍ਰਭਾਂਨੰਦ ਅਤੇ ਈਸ਼ਰਵੁਡ
   ਹਾਊ ਟੂ ਨੋ ਗਾਡ – ਦੀ ਯੋਗਾ ਅਫਾਰਿਜ਼ਮਜ਼ ਆਫ ਪਾਤੰਜਲੀ 1969, ਪੰਨਾ 106.
3. ਉਹੀ, ਪੰਨਾ 108
4. ਆਦਿ ਗ੍ਰੰਥ, ਪੰਨਾ-938
   ਸ਼ੇਤਸ਼ਵਤਰ ਉਪਨਿਸ਼ਦ (2-10) ਵਿਚ ਵੀ ਅਜਿਹੇ ਵਿਚਾਰ ਦਿੱਤੇ ਗਏ ਹਨ, ਜੋ ਕਿ ਸੁਆਮੀ ਵਿਵੇਕਾਨੰਦ ਨੇ ਆਪਣੀ ਪੁਸਤਕ ਰਾਜ ਯੋਗ ਵਿਚ ਪੰਨਾ 269 ਤੇ ਲਿਖੇ ਹਨ।
5. ਆਦਿ ਗ੍ਰੰਥ, ਪੰਨਾ-661
6. ਉਹੀ, ਪੰਨਾ-1420
7. ਉਹੀ, ਪੰਨਾ-522
8. ਉਹੀ, ਪੰਨਾ-334

8 ੳ. ਉਹੀ, ਪੰਨਾ-1246

9. ਉਹੀ, ਪੰਨਾ-1246

9ੳ. ਉਹੀ, ਪੰਨਾ-1249

10. ਉਹੀ, ਪੰਨਾ-1227
11. ਉਹੀ, ਪੰਨਾ-938
12. ਭਾਈ ਗੁਰਦਾਸ ਵਾਰ, ਪੰਨਾ 29, 15
13. ਵਿਵੇਕਾਨੰਦ : ਰਾਜ ਯੋਗ, ਪੰਨਾ 74

13 ੳ. ਨਾਮ ਰਾਹੀਂ ਮਨੁੱਖ ਦੀ ਹਉਮੈ ਖਤਮ ਹੋ ਜਾਂਦੀ ਹੈ, ਕਿਉਂਕਿ ਦੋਵੇਂ ਚੀਜ਼ਾਂ (ਨਾਮ ਤੇ ਹਉਮੈ) ਇਕਠੀਆਂ ਨਹੀਂ ਰਹਿ ਸਕਦੀਆਂ, ਅਤੇ ਇਹ ਅਵਸਥਾ ਸਿਰਫ ਵਾਹਿਗੁਰੂ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ, ਇਸ ਲਈ ਨਿਰਮਾਣਤਾ ਵੀ ਆਵਸ਼ਕ ਹੈ। ਰਵਾਇਤੀ ਯੋਗ ਰੱਬ ਦੀ ਮਿਹਰ ਦੀ ਥਾਂ ਸਾਧਨਾ ਉਪਰ ਜ਼ੋਰ ਦੇਂਦਾ ਹੈ।

14. ਆਦਿ ਗ੍ਰੰਥ, ਪੰਨਾ-148
15. ਉਹੀ, ਪੰਨਾ-342
16. ਉਹੀ, ਪੰਨਾ-1247
17. ਉਹੀ, ਪੰਨਾ-110
18. ਉਹੀ, ਪੰਨਾ-1191
19. ਉਹੀ, ਪੰਨਾ-1179
20. ਉਹੀ, ਪੰਨਾ-178
21. ਉਹੀ, ਪੰਨਾ-632
22. ਉਹੀ, ਪੰਨਾ-685
23. ਡਾਕਟਰ ਐਸ. ਰਾਧਾ ਕ੍ਰਿਸ਼ਨਨ (ਏ ਸੋਰਸ ਬੁਕ ਔਨ ਇੰਡੀਅਨ ਫਿਲਾਸਫੀ, ਪੰਨਾ 33) ਲਿਖਦੇ ਹਨ। "ਧਿਆਨ ਅਥਵਾ ਚਿੰਤਨ ਆਪੇ ਦੀ ਭਾਲ ਦਾ ਇਕ ਸਾਧਨ ਹੈ। ਇਸ ਰਾਹੀਂ ਅਸੀਂ ਮਨ ਨੂੰ ਘਰ

ਵਲ ਮੋੜ ਲੈਂਦੇ ਹਾਂ ਅਤੇ ਸਿਰਜਨਾਤਮਕ ਕੇਂਦਰ ਨਾਲ ਜੋੜ ਦੇਂਦੇ ਹਾਂ। ਡਸਿਪਲਨ ਅਤੇ ਸੰਜਮ ਸਾਨੂੰ ਸਾਡੀ ਚੇਤਨਤਾ ਨੂੰ ਪਰਮ ਸੱਚ ਨਾਲ ਜੋੜਨ ਵਿਚ ਮਦਦ ਕਰਦੇ ਹਨ। ਇਹ ਪ੍ਰਕਿਰਿਆ ਕਿੰਨੀ ਤੇਜ਼ ਹੁੰਦੀ ਹੈ, ਇਸ ਦਾ ਨਿਰਭਰ ਸਾਡੇ ਮਨ ਦੀ ਉਤੇਜਨਾ ਤੇ ਕਰਦਾ ਹੈ।

24. ਆਦਿ ਗ੍ਰੰਥ, ਪੰਨਾ-248
25. ਉਹੀ, ਪੰਨਾ-1071
26. ਉਹੀ, ਪੰਨਾ-669
27. ਉਹੀ, ਪੰਨਾ-941
28. ਉਹੀ, ਪੰਨਾ-946
29. ਉਹੀ, ਪੰਨਾ-110
30. ਜੀ. ਐਸ. ਮਨਸੁਖਾਨੀ : ਗੁਰੂ ਨਾਨਕ-ਅਪਾਸਟਲ ਆਫ ਲਵ, ਪੰਨਾ 108
31. ਆਦਿ ਗ੍ਰੰਥ, ਪੰਨਾ-68
31ੳ. ਉਹੀ, ਪੰਨਾ-359
32. ਉਹੀ, ਪੰਨਾ-946
33. ਉਹੀ, ਪੰਨਾ-1406 ਅਤੇ ਗੁਰੂ ਨਾਨਕ ਦੇਵ ਜੀ ਵੀ (ਆਦਿ ਗ੍ਰੰਥ ਦੇ ਪੰਨਾ 1113 ਉਪਰ) ਇਸ ਤਰ੍ਹਾਂ ਫਰਮਾਂਦੇ ਹਨ :

    ਪਾਰਿ ਸਾਜਨੁ ਅਪਾਰੁ ਪ੍ਰੀਤਮੁ
    ਗੁਰ ਸਬਦ ਸੁਰਤਿ ਲੰਘਾਵਏ॥

34. ਉਹੀ, ਪੰਨਾ-1255 (ਸੁਰਤ ਤੇ ਸ਼ਬਦ ਦੇ ਮੇਲ ਬਾਰੇ ਵੇਖੋ ਪੰਨਾ 62)
35. ਉਹੀ, ਪੰਨਾ-211
36. ਉਹੀ, ਪੰਨਾ-237
37. ਉਹੀ, ਪੰਨਾ-239
38. ਉਹੀ, ਪੰਨਾ-385
39. ਉਹੀ, ਪੰਨਾ-409
40. ਉਹੀ, ਪੰਨਾ-1398
41. ਭਾਈ ਗੁਰਦਾਸ : ਵਾਰ, ਪੰਨਾ 10, 5
42. ਐਮ. ਲਤੀਫ : ਹਿਸਟਰੀ ਆਫ ਦੀ ਪੰਜਾਬ, ਪੰਨਾ 253
43. ਜੀ. ਐਸ. ਛਾਬੜਾ : ਐਡਵਾਂਸਡ ਸਟੱਡੀ ਇਨ ਹਿਸਟਰੀ ਆਫ ਦੀ ਪੰਜਾਬ, ਭਾਗ 1, ਪੰਨਾ 150
44. ਐਚ. ਆਰ ਗੁਪਤਾ : ਹਿਸਟਰੀ ਆਫ ਸਿੱਖ ਗੁਰੂਜ਼, ਪੰਨਾ 92
45. ਯੋਸੁਦੀਅਨ ਐਂਡ ਹੈਚ : ਰਾਜ ਯੋਗ, ਪੰਨਾ 145

ਕਾਂਡ – 7

# ਗੁਰੂ ਜੀ ਦੀ ਸ਼ਖ਼ਸੀਅਤ

''ਬੱਚਾ ਮਨੁੱਖ ਦਾ ਪਿਤਾ ਹੁੰਦਾ ਹੈ'' ਇਹ ਉਦਾਹਰਣ ਗੁਰੂ ਰਾਮਦਾਸ ਦੇ ਜੀਵਨ ਤੇ ਉਹਨਾਂ ਦੀ ਸ਼ਖ਼ਸੀਅਤ ਤੋਂ ਪ੍ਰਤੱਖ ਹੁੰਦੀ ਹੈ। ਉਹ ਬੜੇ ਗਰੀਬ ਪਰ ਸਾਧੂ-ਸੁਭਾ-ਪਰਿਵਾਰ ਵਿਚੋਂ ਸਨ। ਛੋਟੀ ਉਮਰ ਵਿਚ ਹੀ ਉਹ ਯਤੀਮ ਹੋ ਗਏ। ਬਚਪਨ ਵਿਚ, ਉਬਲੇ ਹੋਏ ਛੋਲੇ ਵੇਚ ਕੇ ਉਹਨਾਂ ਆਪਣਾ ਨਿਰਬਾਹ ਕੀਤਾ। ਜਦੋਂ ਆਪਣੀ ਨਾਨੀ ਕੋਲ ਰਹਿਣ ਲਈ ਉਹ ਪਿੰਡ ਬਾਸਰਕੇ ਆ ਗਏ ਤਾਂ ਵੀ ਉਹ ਆਪਣੀ ਰੋਜ਼ੀ ਆਪ ਹੀ ਕਮਾਉਂਦੇ ਸਨ। ਕਿਹਾ ਜਾਂਦਾ ਹੈ ਕਿ ਇਕ ਦਿਨ ਵੇਗ ਵਿਚ ਆ ਕੇ ਉਹਨਾਂ ਉਬਲੇ ਛੋਲਿਆਂ ਦੀ ਟੋਕਰੀ ਭੁੱਖੇ ਸਾਧੂਆਂ ਨੂੰ ਵਰਤਾ ਦਿੱਤੀ।[1] ਉਹ ਪਰਮਾਤਮਾ ਕੋਲੋਂ ਡਰਨ ਵਾਲੇ ਤੇ ਸਿਆਣੇ ਬਾਲਕ ਸਨ। ਉਹਨਾਂ ਨੂੰ ਪਾਠਸ਼ਾਲਾ ਜਾਣ ਦਾ ਅਵਸਰ ਨਹੀਂ ਮਿਲਿਆ, ਪਰ ਗੁਰੂ ਅੰਗਦ ਦੇਵ ਅਤੇ ਸਿੱਖਾਂ ਦੀ ਸੰਗਤ ਵਿਚ ਰਲ ਕੇ ਉਹਨਾਂ ਨੇ ਬਹੁਤ ਸਾਰੀ ਸਿਖਿਆ ਪ੍ਰਾਪਤ ਕਰ ਲਈ ਸੀ।

ਫਿਰ ਵੀ, ਇਸ ਬਾਲਕ ਦੇ ਜੀਵਨ ਤੇ ਸ਼ਖ਼ਸੀਅਤ ਵਿੱਚ ਉਸ ਵੇਲੇ ਵਿਕਾਸ ਆਉਣਾ ਸ਼ੁਰੂ ਹੋਇਆ ਜਦੋਂ ਉਹਨਾਂ ਦਾ ਮੇਲ ਗੋਇੰਦਵਾਲ ਵਿਖੇ ਗੁਰੂ ਅਮਰਦਾਸ ਜੀ ਨਾਲ ਹੋਇਆ। ਗੁਰੂ ਜੀ ਨੇ ਉਸ ਬਾਲਕ ਪ੍ਰਤੀ ਬੜਾ ਪਿਤਰੀ ਪਿਆਰ ਜਤਾਇਆ ਅਤੇ ਉਸ ਨੂੰ ਸਿੱਖ ਧਰਮ ਦੇ ਅਸੂਲਾਂ ਬਾਰੇ ਬਹੁਤ ਕੁਝ ਦਸਿਆ। ਸਭ ਤੋਂ ਪਹਿਲਾਂ ਉਹਨਾਂ ਸਾਧਨਾ, ਨਿਸ਼ਕਾਮ ਸੇਵਾ ਅਤੇ ਗੁਰਬਾਣੀ ਦਾ ਗਾਇਨ-ਸਿੱਖੀ। ਜਿਵੇਂ ਹੀ ਉਹਨਾਂ ਦਾ ਮਨ ਅਤੇ ਹਿਰਦਾ ਨਿਰਮਲ ਹੋਇਆ, ਗੁਰੂ ਅਮਰਦਾਸ ਨੇ ਉਹਨਾਂ ਨੂੰ ਨਾਮ ਸਿਮਰਨ ਤੇ ਚਿੰਤਨ ਕਰਨਾ ਸਿਖਾਇਆ। ਵਾਹਿਗੁਰੂ ਦੇ ਸ਼ਬਦ ਨੂੰ ਗ੍ਰਹਿਣ ਕਰਕੇ ਭਾਈ ਰਾਮਦਾਸ ਨੇ ਅਧਿਆਤਮਕ ਬਾਦਸ਼ਾਹੀ ਦੇ ਭੇਦਾਂ ਦਾ ਅਨੁਭਵ ਕੀਤਾ।

### *ਭਗਤੀ*

ਆਪਣੇ ਸਹੁਰਾ-ਗੁਰੂ (ਗੁਰੂ ਅਮਰਦਾਸ) ਪ੍ਰਤੀ ਭਾਈ ਰਾਮਦਾਸ ਦਾ ਪਿਆਰ ਤੇ ਭਗਤੀ ਬੜੀ ਨਿਸ਼ਕਾਮ ਤੇ ਤੀਬਰ ਸੀ। ਆਪਣੇ ਗੁਰੂ ਦੇ ਦਰਸ਼ਨਾਂ ਲਈ, ਉਹਨਾਂ ਨੇ ਰਾਗ ਆਸਾ ਵਿਚ 'ਛੰਦਾਂ' ਦੀ ਰਚਨਾ ਕੀਤੀ, ਜਿਨ੍ਹਾਂ ਵਿਚੋਂ ਉਹਨਾਂ ਦੇ ਮਨ-ਅੰਤਰ ਦੀ ਵੇਦਨਾ ਦਾ ਪਤਾ ਲਗਦਾ ਹੈ। ਉਹ ਆਪਣੇ ਆਪ ਨੂੰ ਬੇਕਾਰ ਅਤੇ ਮੂੜ੍ਹ ਦਸਦੇ ਹੋਏ ਕਹਿੰਦੇ ਹਨ ਕਿ ਗੁਰੂ ਨਾਲ ਜੁੜ ਕੇ ਉਹ ਤਾਂ ਨਿਹਾਲ ਹੋ ਗਏ ਹਨ :

*ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥* [2]

ਆਪਣੇ ਪੂਰੇ ਨਿਰਮਾਣ ਭਾਵ ਵਿਚ, ਉਹ ਆਪਣੇ ਆਪ ਨੂੰ ਵਾਹਿਗੁਰੂ ਦੇ ਦਾਸ ਦਾ ਮਾਸ਼ਕੀ ਆਖਦੇ ਹਨ :

*ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੇ॥* [3]

ਆਪ ਅਨੁਭਵ ਕਰਦੇ ਹਨ ਕਿ ਗੁਰੂ ਅਮਰਦਾਸ ਵਲੋਂ ਉਹਨਾਂ ਦੀ ਸੇਵਾ ਅਤੇ ਸਿਖਿਆ ਲਈ ਚੁਣੇ ਜਾਣ ਕਾਰਨ ਉਹ ਬਹੁਤ ਹੀ ਵਡਭਾਗੀ ਹਨ। ਉਹਨਾਂ ਦਾ ਮਨ ਅਨੰਦਿਤ ਹੋ ਗਿਆ, ਕਿਉਂਕਿ ਉਹ ਹੁਣ ਆਪਣੇ ਗੁਰੂ ਦੀ ਸੇਵਾ ਕਰਨ ਦੇ ਯੋਗ ਹੋ ਗਏ ਹਨ। ਆਪ ਕਹਿੰਦੇ ਹਨ :

*ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ॥* [4]

ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਦੀ ਉਸਤਤ ਇਸ ਤਰ੍ਹਾਂ ਕਰਦੇ ਹਨ :

*ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥*
*ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭ ਸੋਈ।* [5]

ਆਪ ਗੁਰੂ ਅਮਰਦਾਸ ਨੂੰ ਬਖਸ਼ਿਸ਼ ਲਈ ਬੇਨਤੀ ਕਰਦੇ ਹਨ :

*ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ॥*
*ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ॥* [6]

ਉਹਨਾਂ ਅਤੇ ਗੁਰੂ ਵਿਚਕਾਰ ਰਿਸ਼ਤੇ ਦਾ ਆਧਾਰ ਪਰਸਪਰ ਪਿਆਰ ਅਤੇ ਸੂਝ ਬੂਝ ਤੇ ਆਸਰਿਤ ਹੈ, ਭਾਵੇਂ ਕਿ ਗੁਰੂ ਰਾਮਦਾਸ ਜੀ ਆਪਣੇ ਆਪ ਨੂੰ ਇਕ ਅੰਞਾਣ ਬਾਲਕ ਜਾਂ ਇਕ ਅਜਿਹੀ ਅਬਲਾ ਇਸਤਰੀ ਵਾਂਗ ਸਮਝਦੇ ਹਨ ਜਿਹੜੀ ਕਿ ਆਪਣੇ ਪਤੀ ਉਪਰ ਹੀ ਡੋਰੀ ਸੁੱਟੀ ਰਖਦੀ ਹੈ।

### *ਨਿਰਮਾਣਤਾ*

ਆਪਣੇ ਸ਼ਬਦਾਂ ਵਿਚ, ਗੁਰੂ ਰਾਮਦਾਸ ਆਪਣੇ ਆਪ ਨੂੰ ਇਕ ਮੂਰਖ, ਇਕ ਦਾਸ, ਇਕ ਬਾਲਕ, ਇਕ ਨਿਰਬਲ, ਇਕ ਕੀਟ, ਇਕ ਪਾਪੀ ਦੀ ਸੰਗਿਆ ਨਾਲ ਜੋੜਦੇ ਹਨ, ਅਤੇ ਇਸ ਤੋਂ ਉਹਨਾਂ ਦੀ ਨਿਰਮਾਣਤਾ ਦਾ ਪਤਾ ਲਗਦਾ ਹੈ। ਖੂਹ ਪੁੱਟਣ ਅਤੇ ਬਾਉਲੀ ਸਾਹਿਬ ਤੇ ਰੇਤੇ ਤੇ ਗਾਰੇ ਦੇ ਬਾਟੇ ਆਪਣੇ ਸਿਰ ਤੇ ਚੁਕ ਕੇ ਲੈ ਜਾਣੇ, ਅੰਮ੍ਰਿਤਸਰ ਵਿਚ ਸਰੋਵਰ ਦੀ ਖੁਦਾਈ ਵਿਚ ਉਹਨਾਂ ਵਲੋਂ ਆਪ ਸ਼ਾਮਲ ਹੋਕੇ ਕੰਮ ਕਰਨਾ, ਅਤੇ ਸਭ ਤੋਂ ਵਧ ਕੇ ਲੰਗਰ ਵਿਚ ਜਾਂ ਬਾਹਰ ਸਾਧ ਸੰਗਤ ਦੀ ਸੇਵਾ ਕਰਨੀ – ਇਹ ਸਭ ਕੁਝ ਆਪਣੇ ਗੁਰੂ ਦੀ ਤਾਬਿਆ ਰਹਿੰਦਿਆਂ ਆਪਣੀ ਹਉਮੈ ਨੂੰ ਮਾਰਨ ਦੇ ਕਾਫੀ ਸਬੂਤ ਹਨ। ਆਪਣੇ ਇਕ ਸ਼ਬਦ ਵਿਚ ਆਪ ਫਰਮਾਂਦੇ ਹਨ :

*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ*
*ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥* [7]

*ਹਮ ਅਪਰਾਧੀ ਰਾਖੇ ਗੁਰ ਸੰਗਤੀ*
*ਉਪਦੇਸੁ ਦੀਓ ਹਰਿ ਨਾਮੁ ਛਡਾਵੈ॥* [8]

*ਹਮ ਚੇਰੀ ਤੂ ਅਗਮ ਗੁਸਾਈ*
*ਕਿਆ ਹਮ ਕਰਹ ਤੇਰੈ ਵਸਿ ਪਈਆ॥*[9]

*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ*
*ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥*[10]

ਬਾਬਾ ਸਿਰੀ ਚੰਦ ਪ੍ਰਤੀ-ਜਦੋਂ ਉਹ ਗੁਰੂ ਰਾਮਦਾਸ ਨੂੰ ਮਿਲਣ ਅੰਮ੍ਰਿਤਸਰ ਆਏ। ਗੁਰੂ ਜੀ ਦਾ ਵਿਉਹਾਰ ਉਹਨਾਂ ਦੀ ਨਿਰਮਾਣਤਾ ਦੀ ਇਕ ਵਿਲੱਖਣ ਮਿਸਾਲ ਹੈ।[11] ਗੁਰੂ ਜੀ ਨੂੰ ਜਦੋਂ ਇਹ ਪੁੱਛਿਆ ਗਿਆ ਕਿ ਉਹਨਾਂ ਨੇ ਏਨਾ ਲੰਮਾ ਦਾਹੜਾ ਕਿਉਂ ਰਖਿਆ ਹੋਇਆ ਹੈ, ਤਾਂ ਉਹਨਾਂ ਬੜੇ ਨਿਮਾਣੇ ਹੋ ਕੇ ਉੱਤਰ ਦਿਤਾ; ਤਾਂ ਜੋ ਇਸ ਨਾਲ ਆਪਣੇ ਮਹਿਮਾਨ ਦੇ ਚਰਨ ਸਾਫ ਕਰ ਸਕਾਂ। ਇਸ ਗੱਲ ਨੇ ਬਾਬਾ ਸਿਰੀ ਚੰਦ ਜੀ ਨੂੰ ਮੋਹ ਹੀ ਲਿਆ। ਇਹ ਬਚਨ ਸੁਣ ਕੇ ਬਾਬਾ ਜੀ ਨੂੰ ਗੁਰੂ ਜੀ ਦੀ ਸ਼ਖਸੀਅਤ ਸਾਹਮਣੇ ਛੋਟੇ ਹੋਣ ਦਾ ਅਹਿਸਾਸ ਹੋਇਆ।

### ਦਇਆ

ਗੁਰੂ ਰਾਮਦਾਸ ਦਾ ਸਭ ਤੋਂ ਵਿਸ਼ੇਸ਼ ਗੁਣ ਉਹਨਾਂ ਦੀ ਦਇਆ ਭਾਵਨਾ ਸੀ। ਹਾਲੇ ਭਾਵੇਂ ਉਹ ਗੁਰਗੱਦੀ ਤੇ ਨਹੀਂ ਸਨ ਬੈਠੇ, ਜਦੋਂ ਉਹ ਬਾਉਲੀ ਸਾਹਿਬ ਦੀ ਖੁਦਾਈ ਵਿਚ ਆਪ ਇਕ ਮਜ਼ਦੂਰ ਵਾਂਗ ਕੰਮ ਕਰ ਰਹੇ ਸਨ, ਤਾਂ ਆਪਣੇ ਸਹੁਰਾ ਘਰ ਵਿੱਚ ਅਜਿਹਾ ਘਟੀਆ ਕੰਮ ਕਰਨ ਤੇ ਉਹਨਾਂ ਦੇ ਰਿਸ਼ਤੇਦਾਰਾਂ ਤੇ ਮਿਤਰਾਂ ਨੇ ਉਹਨਾਂ ਨੂੰ ਮਖੌਲ ਵੀ ਕੀਤੇ, ਉਹਨਾਂ ਦੇ ਸਬੰਧੀਆਂ ਨੇ ਗੁਰੂ ਅਮਰਦਾਸ ਬਾਰੇ ਵੀ ਕਈ ਅਪਸ਼ਬਦ ਕਹੇ, ਪਰੰਤੂ ਭਾਈ ਰਾਮਦਾਸ ਨੇ ਉਹਨਾਂ ਵਲੋਂ ਗੁਰੂ ਅਮਰਦਾਸ ਜੀ ਤੋਂ ਖਿਮਾ ਮੰਗੀ ਤੇ ਬੇਨਤੀ ਕੀਤੀ : "ਹੇ ਸੱਚੇ ਪਾਤਸ਼ਾਹ ਉਹਨਾਂ ਨੂੰ ਖਿਮਾ ਕਰ ਦਿਓ, ਕਿਉਂਕਿ ਉਹਨਾਂ ਨੂੰ ਇਹ ਨਹੀ ਪਤਾ ਕਿ ਉਹ ਕੀ ਕਰ ਰਹੇ ਹਨ।"

ਏਸੇ ਤਰ੍ਹਾਂ ਹੀ ਤਪਾ, ਗੋਂਦ ਮਰਵਾਹਾ ਤੇ ਹੋਰ ਖਤਰੀਆਂ ਵਰਗੇ ਗੁਰੂ ਅਮਰਦਾਸ ਜੀ ਦੇ ਵਿਰੋਧੀਆਂ ਪ੍ਰਤੀ ਭਾਈ ਰਾਮਦਾਸ ਦਾ ਵਿਉਹਾਰ ਉਹਨਾਂ ਦੇ ਮਾਨਵਵਾਦੀ ਤੇ ਖੁਲ੍ਹੇ ਡੁਲ੍ਹੇ ਸੁਭਾ ਨੂੰ ਪ੍ਰਗਟ ਕਰਦਾ ਹੈ। ਵਿਰੋਧੀਆਂ ਨੇ ਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਦਾ ਵਧ ਤੋਂ ਵਧ ਨੁਕਸਾਨ ਕਰਨ ਦੇ ਯਤਨ ਕੀਤੇ, ਅਤੇ ਏਥੋਂ ਤਕ ਕਿ ਉਹਨਾਂ ਨੇ ਅਕਬਰ ਕੋਲ ਵੀ ਗੁਰੂ ਜੀ ਦੀ ਸ਼ਿਕਾਇਤ ਕੀਤੀ। ਭਾਵੇਂ ਕਿ ਅਖੀਰ ਤੇ ਵਿਚ ਉਨ੍ਹਾਂ ਨੂੰ ਨਮੋਸ਼ੀ ਸਹਿਣੀ ਪਈ, ਪਰ ਗੁਰੂ ਜੀ ਨੇ ਉਹਨਾਂ ਕੋਲੋਂ ਬਦਲਾ ਨਹੀਂ ਲਿਆ ਅਤੇ ਨਾ ਹੀ ਉਹਨਾਂ ਦੀ ਵਧੀਕੀ ਵਿਰੁੱਧ ਕੋਈ ਸ਼ਬਦ ਹੀ ਆਖਿਆ। ਗੁਰੂ ਰਾਮਦਾਸ ਫਰਮਾਂਦੇ ਹਨ :

*ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥*[12]

ਜਦੋਂ ਗੁਰੂ ਰਾਮਦਾਸ ਨੂੰ ਇਹ ਕਿਹਾ ਗਿਆ ਕਿ ਉਹ ਆਪਣੇ ਸਬੰਧੀਆਂ ਤੇ ਮਿੱਤਰਾਂ ਨਾਲ ਮਿਲ ਕੇ ਆਪਣੇ ਦੁਸ਼ਮਣਾਂ ਦਾ ਟਾਕਰਾ ਕਰਨ ਲਈ ਇਕ ਧੜਾ ਬਣਾ ਲੈਣ ਤਾਂ ਉਹਨਾਂ ਇਸ ਤਜਵੀਜ਼ ਦਾ ਵਿਰੋਧ ਕੀਤਾ ਤੇ ਕਿਹਾ :

*ਜਨ ਨਾਨਕ ਕਾ ਹਰਿ ਧੜਾ ਧਰਮੁ*
*ਸਭ ਸ੍ਰਿਸਟਿ ਜਿਣਿ ਆਵੈ॥*[13]

ਮੈਕਾਲਿਫ[14] ਨੇ ਇਕ ਘਟਨਾ ਦਾ ਜ਼ਿਕਰ ਕੀਤਾ ਹੈ, ਜੋ ਉਸ ਵੇਲੇ ਵਾਪਰੀ ਜਦੋਂ ਭਾਈ ਰਾਮਦਾਸ ਜੀ ਗੋਇੰਦਵਾਲ ਵਿਖੇ ਗੁਰੂ ਜੀ ਦੀ ਸੇਵਾ ਕਰਦੇ ਹੁੰਦੇ ਸਨ। ਇਕ ਮੁਸਲਿਮ ਫਕੀਰ, ਜਿਸ ਨੇ ਇਕ ਦਿਨ ਬਹੁਤ ਨਸ਼ਾ ਕੀਤਾ ਹੋਇਆ ਸੀ, ਗੁਰੂ ਅਮਰਦਾਸ ਕੋਲ ਖੈਰਾਤ ਮੰਗਣ ਆਇਆ। ਜਦੋਂ ਗੁਰੂ ਜੀ ਨੇ ਉਸ ਦੀ ਸਦਾ ਵਲ ਕੋਈ ਧਿਆਨ ਨਾ ਦਿੱਤਾ, ਤਾਂ ਉਹ ਗੁਰੂ ਜੀ ਦੇ ਖਿਲਾਫ ਬਹੁਤ ਗੰਦੇ ਸ਼ਬਦ ਬੋਲਣ ਲਗ ਪਿਆ। ਅਗਲੇ ਦਿਨ ਉਹ ਫਿਰ ਭਾਈ ਰਾਮਦਾਸ ਕੋਲ ਆਇਆ ਤਾਂ ਉਹਨਾਂ ਉਸ ਨੂੰ ਮੋਤੀਆਂ ਦੀ ਇਕ ਮਾਲਾ ਦੇ ਦਿੱਤੀ ਜਿਹੜੀ ਉਹਨਾਂ ਨੂੰ ਗੁਰੂ ਅਮਰਦਾਸ ਵਲੋਂ ਮਿਲੀ ਸੀ। ਇਸ ਮਗਰੋਂ ਜਦੋਂ ਗੁਰੂ ਅਮਰਦਾਸ ਪਿੰਡ ਵਿਚੋਂ ਲੰਘ ਰਹੇ ਸਨ, ਤਾਂ ਉਹ ਫਕੀਰ ਉਹਨਾਂ ਦੀ ਉਸਤਤ ਦਾ ਗਾਇਨ ਕਰਨ ਲਗ ਪਿਆ। ਗੁਰੂ ਅਮਰਦਾਸ ਨੇ ਉਸ ਫਕੀਰ ਦੇ ਸੁਭਾ ਵਿਚ ਤਬਦੀਲੀ ਆਉਣ ਦਾ ਕਾਰਨ ਪੁਛਿਆ, ਤਾਂ ਭਾਈ ਰਾਮਦਾਸ ਨੇ ਉੱਤਰ ਦਿੱਤਾ ਕਿ ਉਹਨਾਂ ਫਕੀਰ ਨੂੰ ਗੁਰੂ ਜੀ ਦੇ ਨਾਂ ਤੇ ਮੋਤੀਆਂ ਦੀ ਮਾਲਾ ਦਿੱਤੀ ਸੀ, ਕਿਉਂਕਿ ਉਨ੍ਹਾਂ ਕੋਲ ਤਾਂ ਪਹਿਲਾਂ ਹੀ ਨਾਮ ਦੀ ਮਾਲਾ ਹੈ ਸੀ। ਗੁਰੂ ਅਮਰਦਾਸ ਉਹਨਾਂ ਦਾ ਉਤਰ ਸੁਣ ਕੇ ਬਹੁਤ ਖੁਸ਼ ਹੋਏ ਤੇ ਉਹਨਾਂ ਨੂੰ ਅਸੀਸ ਦਿੱਤੀ।

### *ਸਮਕਾਲੀਆਂ ਦੀਆਂ ਸ਼ਰਧਾਂਜਲੀਆਂ*

ਗੁਰੂ ਜੀ ਦੇ ਮਹਿਲ, ਬੀਬੀ ਭਾਨੀ ਦੇ ਚਚੇਰੇ ਭਰਾ, ਭਾਈ ਗੁਰਦਾਸ ਨੇ-ਜੋ ਗੁਰੂ ਜੀ ਦੇ ਬਹੁਤ ਨਿਕਟਵਰਤੀ ਸਾਥੀ ਸਨ-ਚੌਥੇ ਗੁਰੂ ਬਾਰੇ ਕੁਝ ਬਾਣੀ ਰਚੀ ਹੈ। ਉਹਨਾਂ ਨੇ "ਅੰਮ੍ਰਿਤਸਰ"[15] ਦੇ ਸ਼ਬਦ ਦਾ ਜ਼ਿਕਰ ਕੀਤਾ ਹੈ, ਜਿਸ ਦਾ ਮਤਲਬ ਹੈ ਕਿ ਰਾਮਦਾਸਪੁਰ, ਵਿਕਸਤ ਹੋ ਜਾਣ ਤੋਂ ਛੇਤੀ ਹੀ ਮਗਰੋਂ, ਅੰਮ੍ਰਿਤਸਰ ਕਰਕੇ ਜਾਣਿਆ ਜਾਣ ਲਗ ਪਿਆ। ਉਹਨਾਂ ਇਹ ਵੀ ਲਿਖਿਆ ਹੈ ਕਿ ਚੌਥੇ ਗੁਰੂ ਨੇ ਹਰਿਮੰਦਰ ਦੀ ਯੋਜਨਾ ਬਣਾਈ, ਜਿਹੜਾ ਕਿ ਬਾਅਦ ਵਿਚ ਗੁਰੂ ਅਰਜਨ ਵਲੋਂ ਉਸਾਰਿਆ ਗਿਆ।

*ਦਾਤਾ ਭੁਗਤਾ ਦਇਆ ਦਾਨਿ ਦੇਵ ਸਥਲੁ ਸਤਿਸੰਗੁ ਉਧਾਰਾ॥*
*ਸਹਜ ਸਮਾਧਿ ਅਗਾਧਿ ਬੋਧ ਸਤਿਗੁਰੁ ਸਚੁ ਸਵਾਰਣਹਾਰਾ॥*
*ਗੁਰੁ ਅਮਰਹੁੰ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ॥*
*ਸ਼ਬਦ ਸੁਰਤਿ ਗੁਰਸਿਖ ਹੋਇ ਅਨਹਦ ਬਾਣੀ ਨਿੱਝਰਧਾਰਾ॥*[16]

ਤੀਜੇ ਗੁਰੂ ਦੇ ਯੋਗ ਉਤਰ-ਅਧਿਕਾਰੀ ਹੋਣ ਦਾ ਜ਼ਿਕਰ ਕਰਦਿਆਂ, ਭਾਈ ਗੁਰਦਾਸ ਸਾਨੂੰ ਦਸਦੇ ਹਨ ਕਿ ਗੁਰੂ-ਗੱਦੀ ਵੇਲੇ, ਗੁਰੂ ਅਮਰਦਾਸ ਨੇ ਆਪਣੀ ਦੈਵੀ ਜੋਤ ਗੁਰੂ ਰਾਮਦਾਸ ਵਿਚ ਪਰੀਵਰਤਿਤ ਕਰ ਦਿੱਤੀ ਅਤੇ ਉਹਨਾਂ ਅੱਗੇ ਮੱਥਾ ਟੇਕਿਆ।[17] ਇਸ ਸੰਬੰਧ ਵਿਚ ਭਾਈ ਗੁਰਦਾਸ ਨੇ ਆਪਣੀ ਇਕ ਵਾਰ ਵਿਚ ਲਿਖਿਆ ਹੈ :

*ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰਦ ਸਮਾਵੈ॥*[18]

ਇਸ ਤੋਂ ਉਹਨਾਂ ਦਾ ਭਾਵ ਇਹ ਸੀ ਕਿ ਬਜਾਏ ਇਸ ਦੇ ਕਿ ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਅੱਗੇ ਮੱਥਾ ਟੇਕਦੇ, ਸਗੋਂ ਤੀਜੇ ਗੁਰੂ ਨੇ ਆਪਣੇ ਚੇਲੇ ਅੱਗੇ ਮੱਥਾ ਟੇਕਿਆ, ਜਦੋਂ ਉਹਨਾਂ ਚੌਥੇ ਗੁਰੂ ਨੂੰ ਨਾਮਜ਼ਦ ਕੀਤਾ।

ਭਾਈ ਗੁਰਦਾਸ ਅਨੁਸਾਰ, ਗੁਰੂ ਰਾਮਦਾਸ ਆਪਣੇ ਉਹਨਾਂ ਸਿੱਖਾਂ ਲਈ ਇਕ ਜਹਾਜ਼ ਸਮਾਨ ਸਨ, ਜਿਨ੍ਹਾਂ ਨੂੰ ਗੁਰੂ ਜੀ ਨੇ ਸੰਸਾਰ ਸਾਗਰ ਵਿਚ ਡੁਬਣੋਂ ਬਚਾ ਲਿਆ। ਇਸ ਤੋਂ ਛੁਟ, ਸਰੋਵਰ ਦਾ ਜਲ ਮਨੁੱਖਾਂ ਦੇ ਸਰੀਰਾਂ ਨੂੰ ਪਵਿੱਤਰ ਕਰਨ ਤੋਂ ਵੀ ਅਗਾਂਹ ਚਲਾ ਗਿਆ ਸੀ। ਉਸ ਦਾ ਪ੍ਰਭਾਵ ਪਵਿੱਤਰ ਨਾਮ ਦੇ ਅੰਮ੍ਰਿਤ ਸਮਾਨ ਸੀ, ਜੋ ਮਨੁੱਖੀ ਮਨਾਂ ਨੂੰ ਵੀ ਸ਼ੁੱਧ ਕਰ ਦਿੰਦਾ ਹੈ।[19] ਉਹਨਾਂ ਨੇ ਗੁਰੂ ਜੀ ਨੂੰ ਜੋਗੀਸਰ ਜੋਗੀ-ਜੋਗੀਆਂ ਦਾ ਜੋਗੀ-ਵੀ ਆਖਿਆ ਹੈ, ਕਿਉਂਕਿ ਗੁਰੂ ਜੀ ਅਜਿਹੇ ਰਾਜਯੋਗ ਦਾ ਪਰਚਾਰ ਕਰਦੇ ਸਨ, ਜਿਸ ਦਾ ਮਤਲਬ ਇਹ ਸੀ ਕਿ ਉਹ ਇਕ ਗ੍ਰਿਹਸਥੀ ਹੁੰਦੇ ਹੋਏ, ਸਾਰੇ ਸੰਸਾਰਕ ਸੁੱਖ ਮਾਣਦੇ ਹੋਏ ਵੀ ਮਾਨਸਕ ਤੌਰ ਤੇ ਨਿਰਲੇਪ ਅਤੇ ਇੱਛਾ-ਮੁਕਤ ਸਨ। ਇਹ ਗੱਲ ਗੁਰੂ ਜੀ ਦੇ ਆਪਣੇ ਉਪਦੇਸ਼ਾਂ ਨਾਲ ਮੇਲ ਖਾਂਦੀ ਸੀ। ਦੌਲਤ ਦੀ ਲੋੜ ਤਾਂ ਹੁੰਦੀ ਹੀ ਹੈ ਕਿਉਂਕਿ ਇਸ ਤੋਂ ਕੁੱਲੀ, ਗੁੱਲੀ, ਤੇ ਜੁੱਲੀ ਵਰਗੀਆਂ ਜੀਵਨ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ। ਜ਼ਿੰਦਗੀ ਦੇ ਆਮ ਸੁੱਖਾਂ ਨੂੰ ਮਾਣਨ ਲਈ ਵੀ ਸਾਨੂੰ ਪੈਸੇ ਦੀ ਲੋੜ ਪੈਂਦੀ ਹੈ। ਇਸ ਲਈ ਦੌਲਤ ਦੀ ਮਨਾਹੀ ਨਹੀਂ, ਪਰੰਤੂ ਜਿਸ ਗੱਲ ਦੀ ਮਨਾਹੀ ਹੈ ਉਹ ਹੈ ਪੈਸੇ ਨਾਲ ਲੋੜ ਨਾਲੋਂ ਵਧੇਰੇ ਪਿਆਰ, ਇਸ ਦਾ ਦਿਖਾਵਾ ਤੇ ਪੈਸੇ ਦੀ ਸ਼ਾਨ ਦਿਖਾਣੀ। ਗੁਰਮੁਖ ਤਾਂ ਸਭ ਸੁਖ ਸਹੂਲਤਾਂ ਮਾਣਦਾ ਹੈ, ਪਰ ਮਾਇਆ ਦਾ ਗੁਲਾਮ ਨਹੀਂ ਬਣਦਾ। ਉਹ ਤਾਂ ਉਸ ਦਾ ਮਾਲਕ ਹੈ, ਕਿਉਂਕਿ ਉਸ ਦਾ ਮਨ ਤਾਂ ਅਧਿਆਤਮਕ ਕੀਮਤਾਂ ਉਪਰ ਟਿਕਿਆ ਹੋਇਆ ਹੈ। ਗੁਰੂ ਰਾਮਦਾਸ ਜੀ ਸਾਰੰਗ ਰਾਗ ਵਿਚ ਫਰਮਾਂਦੇ ਹਨ :

*ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ।।*
*ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ।।*[19ੳ]

ਗੁਰੂ ਰਾਮਦਾਸ ਨੇ ਅੰਮ੍ਰਿਤਸਰ ਦੀ ਨਗਰੀ ਦੇ ਵਿਕਾਸ ਤੇ ਪਵਿੱਤਰ ਸਰੋਵਰ ਦੀ ਖੁਦਾਈ ਉਪਰ ਬਹੁਤ ਜ਼ਿਆਦਾ ਧਨ ਖਰਚਿਆ। ਉਹਨਾਂ ਨੇ ਸਿੱਖਾਂ ਨੂੰ ਇਹ ਸਿਖਿਆ ਦਿੱਤੀ ਕਿ ਉਹ ਧਨ ਨੂੰ ਧਾਰਮਕ ਤੇ ਧਰਮ-ਅਰਥ ਕੰਮਾਂ ਤੇ ਖਰਚ ਕਰਨ। ਏਥੋਂ ਤਾਈਂ ਕਿ ਗੁਰੂ ਰਾਮਦਾਸ ਜੀ ਸੁਖ, ਦੁਖ ਦੋਹਾਂ ਹਾਲਤਾਂ ਵਿਚ ਸਹਿਜ ਅਵੱਸਥਾ ਵਿਚ ਰਹਿੰਦੇ ਸਨ। ਭਾਵੇਂ ਉਹ ਲੋਕਾਂ ਦੇ ਵਿਚ ਹੀ ਰਹਿੰਦੇ ਸਨ। ਫਿਰ ਵੀ ਉਹ ਉਹਨਾਂ ਦੇ ਵਿਚਾਰਾਂ ਤੇ ਰਾਵਾਂ ਤੋਂ ਅਭਿੱਜ ਸਨ। ਭਾਈ ਗੁਰਦਾਸ ਗੁਰੂ ਰਾਮਦਾਸ ਦੇ ਰਾਜਯੋਗ ਦੇ ਲੱਛਣ-ਜੋ ਕਿ ਗੁਰੂ ਜੀ ਨੇ ਆਪਣੇ ਸਿੱਖਾਂ ਲਈ ਨਿਸ਼ਚਤ ਕੀਤੇ-ਇਹ ਦਸਦੇ ਹਨ:

*ਗੁਰੁਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ।*
*ਕੰਨੀ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁਲਾਸੀ।*
*ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।*[20]
*ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ।*

*ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ।*
*ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ।*
*ਸਾਧ ਸੰਗਤਿ ਗੁਰਮਤਿ ਸਾਬਾਸੀ।*[21]

ਭਾਈ ਗੁਰਦਾਸ ਨੇ ਗੁਰੂ ਰਾਮਦਾਸ ਨੂੰ ਪਰਮ ਹੰਸ[22] ਦੇ ਨਾਂ ਨਾਲ ਯਾਦ ਕੀਤਾ ਹੈ। ਉਹਨਾਂ ਵਾਂਗ ਉਹਨਾਂ ਦੇ ਸਿੱਖ ਵੀ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਵਿਖਾਣਗੇ, ਸੱਚ ਤੇ ਝੂਠ ਦੀ ਪਰਖ ਕਰਨਗੇ। ਗੁਰੂ ਤਾਂ ਇਕ ਬ੍ਰਹਮ ਗਿਆਨੀ ਹਨ, ਜੋ ਨਾਮ ਨਾਲ ਜੁੜਨ ਕਰਕੇ ਸਹਿਜ ਯੋਗ[23] ਨੂੰ ਮਾਣ ਰਹੇ ਹਨ। ਗੁਰੂ ਤਾਂ ਸਮੇਂ ਤੇ ਸਥਾਨ ਤੋਂ ਵੀ ਪਰੇ ਹਨ, ਭਾਵੇਂ ਉਹ ਇਸ ਸੰਸਾਰ ਵਿਚ ਇਕ ਗ੍ਰਿਹਸਥੀ ਵਾਂਗ ਹੀ, ਮਨੁੱਖਤਾ ਦੇ ਕਲਿਆਣ ਲਈ, ਰਹਿੰਦੇ ਹਨ।

ਸੱਤਾ ਤੇ ਬਲਵੰਡ ਨੇ ਰਾਮਕਾਲੀ ਦੀ ਵਾਰ ਵਿਚ, ਪਹਿਲੇ ਪੰਜ ਗੁਰੂਆਂ ਨੂੰ ਬੜੀ ਭਾਵ ਭਿੰਨੀ, ਸ਼ਰਧਾਂਜਲੀ ਭੇਟ ਕੀਤੀ ਹੈ। ਸੱਤਾ ਤੇ ਬਲਵੰਡ ਦੂਜੇ, ਤੀਜੇ, ਚੌਥੇ ਅਤੇ ਪੰਜਵੇਂ ਗੁਰੂ ਦੇ ਦਰਬਾਰ ਵਿਚ ਕੀਰਤਨ ਕਰਦੇ ਹੁੰਦੇ ਸਨ। ਜਿਸ ਕਰਕੇ ਉਹਨਾਂ ਨੇ ਗੁਰੂ ਸਾਹਿਬਾਨਂ ਨੂੰ ਬਹੁਤ ਨੇੜਿਉਂ ਹੋ ਕੇ ਵੇਖਿਆ। ਉਹਨਾਂ ਨੇ ਗੁਰੂ ਰਾਮਦਾਸ ਬਾਰੇ ਇਉਂ ਲਿਖਿਆ ਹੈ :

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*[24]

ਕੁਝ ਆਲੋਚਕਾਂ ਨੇ ਗੁਰੂ ਸਾਹਿਬਾਨ ਦੀ ਪ੍ਰਸ਼ੰਸਾ ਵਾਲੇ ਇਨ੍ਹਾਂ ਸ਼ਬਦਾਂ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਕੀਤੇ ਜਾਣ ਤੇ ਇਤਰਾਜ਼ ਕੀਤਾ ਹੈ। ਉਹ ਇਸ ਗਲੋਂ ਗਲਤ-ਫਹਿਮੀ ਵਿੱਚ ਹਨ, ਕਿਉਂਕਿ ਉਹ ਸਿੱਖ ਧਰਮ ਵਿਚ ਗੁਰੂ ਸਾਹਿਬਾਨ ਦੇ ਯੋਗਦਾਨ ਨੂੰ ਨਹੀਂ ਸਮਝਦੇ। ਗੁਰਿਆਈ ਦੀ ਸੰਸਥਾ ਦਾ ਆਧਾਰ ਸ਼ਖਸੀਅਤ-ਰਹਿਤ ਅਤੇ ਹਮੇਸ਼ਾ ਕਾਇਮ ਰਹਿਣ ਵਾਲੀ ਭਾਵਨਾ ਹੀ ਹੈ। ਗੁਰੂ ਸਾਹਿਬਾਨ ਈਸ਼ਵਰ ਦੇ ਦੂਤ ਹਨ। ਇਸ ਲਈ ਉਹਨਾਂ ਦੀ ਪ੍ਰਸ਼ੰਸਾ ਕੇਵਲ ਵਾਹਿਗੁਰੂ ਦੀ ਪ੍ਰਸ਼ੰਸਾ ਹੀ ਹੈ, ਜਿਸ ਦੇ ਕਿ ਉਹ ਪ੍ਰਤੀਬਿੰਬ ਹਨ। ਗੁਰੂ ਰਾਮਦਾਸ ਨੇ ਇਸ ਵਿਚਾਰ ਨੂੰ ਸੋਰਠ ਦੀ ਵਾਰ ਵਿਚ ਇਉਂ ਸਪੱਸ਼ਟ ਕੀਤਾ ਹੈ :

*ਜੋ ਹਰਿ ਦਾਸਨ ਕੀ ਉਸਤਤਿ ਹੈ*
*ਸਾ ਹਰਿ ਕੀ ਵਡਿਆਈ॥*
*ਹਰਿ ਆਪਣੀ ਵਡਿਆਈ ਭਾਵਦੀ*
*ਜਨ ਕਾ ਜੈਕਾਰੁ ਕਰਾਈ॥*

*ਸੋ ਹਰਿ ਜਨੁ ਨਾਮੁ ਧਿਆਇਦਾ*
*ਹਰਿ ਹਰਿ ਜਨੁ ਇਕ ਸਮਾਨਿ॥* [25]

ਏਸੇ ਸਬੰਧ ਵਿਚ ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ॥* [26]
*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ*
*ਜੋ ਅੰਮ੍ਰਿਤ ਬਚਨ ਸੁਣਾਵੈ॥* [27]

ਗੁਰੂ ਅਰਜਨ ਦੇਵ ਜੀ ਦੇ ਵੀ ਇਹੀ ਵਿਚਾਰ ਹਨ, ਅਰਥਾਤ ਗੁਰੂ ਤੇ ਪਰਮੇਸ਼ਰ ਬਰਾਬਰ ਹਨ :

*ਗੁਰੁ ਦਾਤਾ ਸਮਰਥੁ ਗੁਰੁ*
*ਗੁਰੁ ਸਭ ਮਹਿ ਰਹਿਆ ਸਮਾਇ॥*
*ਗੁਰੁ ਪਰਮੇਸਰੁ ਪਾਰਬ੍ਰਹਮੁ*
*ਗੁਰੁ ਡੁਬਦਾ ਲਏ ਤਰਾਇ॥*
*ਕਿਤੁ ਮੁਖਿ ਗੁਰੂ ਸਾਲਾਹੀਐ ਕਰਣ ਕਾਰਣ ਸਮਰਥੁ॥*
*ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ॥* [28]

ਰਾਗ ਗਉੜੀ ਵਿਚ, ਗੁਰੂ ਅਰਜਨ ਦੇਵ ਇਕ ਹੋਰ ਤਰ੍ਹਾਂ ਨਾਲ ਇਸੇ ਵਿਚਾਰ ਨੂੰ ਇਉਂ ਪ੍ਰਗਟ ਕਰਦੇ ਹਨ :

*ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥*
*ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ॥* [29]

ਏਸੇ ਤਰ੍ਹਾਂ ਹੀ ਭੱਟਾਂ ਨੇ, ਜਿਹੜੇ ਗੁਰੂ ਰਾਮਦਾਸ ਦੇ ਅਕਾਲ ਚਲਾਣੇ ਤੋਂ ਛੇਤੀ ਹੀ ਮਗਰੋਂ ਗੋਇੰਦਵਾਲ ਵਿਖੇ ਇਕੱਠੇ ਹੋ ਗਏ ਸਨ, [30] ਗੁਰੂ ਨਾਨਕ ਅਤੇ ਉਹਨਾਂ ਤੋਂ ਮਗਰੋਂ ਦੇ ਗੁਰੂਆਂ ਨੂੰ ਪਰਮੇਸ਼ਰ ਦੀ ਮੂਰਤ ਕਰਕੇ ਹੀ ਬਿਆਨਿਆ ਹੈ। ਯਾਰਾਂ ਭੱਟਾਂ ਨੇ [31] ਕੁਲ 123 ਸਲੋਕ (ਪਹਿਲੇ ਪੰਜ ਗੁਰੂਆਂ ਬਾਰੇ) ਉਚਾਰੇ ਹਨ। ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਸੱਤ ਭੱਟਾਂ ਵਲੋਂ ਗੁਰੂ ਰਾਮਦਾਸ ਦੀ ਸ਼ਖਸੀਅਤ ਅਤੇ ਉਹਨਾਂ ਦੀਆਂ ਪ੍ਰਾਪਤੀਆਂ ਬਾਰੇ 60 ਸਲੋਕ ਲਿਖੇ ਗਏ ਹਨ। ਇਹਨਾਂ ਭੱਟਾਂ ਦੇ ਮੁਖੀ ਕਲਸਹਾਰ ਨੇ 13 ਸਲੋਕ ਲਿਖੇ ਹਨ। ਬਾਕੀ ਦੇ 47 ਸਲੋਕ ਨਲ, ਗਿਆਂਦ, ਮਥੁਰਾ, ਬੱਲ, ਕੀਰਤ ਅਤੇ ਸੱਲ ਭੱਟ ਵਲੋਂ ਲਿਖੇ ਗਏ ਸਨ। ਕਲਸਹਾਰ ਨੇ ਚੌਥੇ ਗੁਰੂ ਬਾਰੇ ਇਉਂ ਲਿਖਿਆ ਹੈ :

*ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ*
*ਚਾਹਕੁ ਤਤ ਸਮਤ ਸਰੇ॥* [32]

ਅੰਮ੍ਰਿਤਸਰ, ਅੰਮ੍ਰਿਤ ਦੇ ਸਰੋਵਰ ਬਾਰੇ ਜ਼ਿਕਰ ਕਰਦਿਆਂ ਕਲਸਹਾਰ ਨੇ ਕਿਹਾ ਹੈ :

*ਛੁਟਤ ਪਰਵਾਹ ਅਮਿਅ ਅਮਰਾ ਪਦ*
*ਅੰਮ੍ਰਿਤ ਸਰੋਵਰ ਸਦ ਭਰਿਆ॥* [33]

ਕਲਸਹਾਰ ਨੇ ਚੌਥੇ ਗੁਰੂ ਦੇ ਸਿਰ, ਦਿਲ ਅਤੇ ਆਤਮਾ ਦੇ ਗੁਣਾਂ ਬਾਰੇ ਚਿੰਨ੍ਹਾਤਮਕ ਢੰਗ ਨਾਲ ਬਿਆਨ ਕਰਦਿਆਂ ਇਉਂ ਲਿਖਿਆ ਹੈ :

*ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ॥* [34]
*ਮਤਿ ਮਾਤਾ ਸੰਤੋਖੁਪਿਤਾ ਸਰਿ ਸਹਜ ਸਮਾਯਉ॥* [35]
*ਸੇਜ ਸਧਾ ਸੁਹਜੁ ਛਾਵਾਣੁ*
*ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ॥* [36]

ਕਲਸਹਾਰ ਨੇ ਰਾਜਯੋਗ ਦੇ ਤਖਤ ਦਾ, ਜਿਸ ਦਾ ਅਨੰਦ ਗੁਰੂ ਰਾਮਦਾਸ ਨੇ ਆਪਣੇ ਪੂਰਵਜਾਂ [37] ਦੇ ਸਹਿਜ ਯੋਗ ਵਿਚ ਤਰਮੀਮ ਕਰਕੇ ਮਾਣਿਆ ਹੈ, ਜ਼ਿਕਰ ਕਰਦਿਆਂ ਲਿਖਿਆ ਹੈ :

*ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ ਜਨ ਕੀਅਉ ਪ੍ਰਗਾਸ॥*
*ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸ਼ਿ ਕੀਨੇ ਜਮਤ ਨ ਤ੍ਰਾਸ॥*
*ਗੁਰ ਅਮਰ ਗੁਰੂ ਸ੍ਰੀ ਸਤਿ ਕਲਜੁਗਿ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ॥*
*ਸਭ ਬਿਧਿ ਮਾਨਿਉ ਮਨੁ ਤਬਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* [38]

ਨੱਲ ਭੱਟ ਗੁਰੂ ਰਾਮਦਾਸ ਨੂੰ ਪਰਮੇਸ਼ਰ ਦੇ ਬਰਾਬਰ ਦਸਦੇ ਹੋਏ ਸ਼ਰਧਾਂਜਲੀ ਭੇਟ ਕਰਦਾ ਹੈ।

*ਫੁਨਿ ਜਾਨੈ ਕੋ ਤੇਰਾ ਅਧਾਰੁ ਨਿਰਭਉ ਨਿਰੰਕਾਰੁ*
*ਅਕਥ ਕਥਨਹਾਰੁ ਤੁਝਹਿ ਬੁਝਾਈ ਹੈ॥* [39]

ਉਸ ਨੇ ਗੁਰੂ ਰਾਮਦਾਸ ਦੀ ਸਹਿਣਸ਼ੀਲਤਾ ਅਤੇ ਭਗਤੀ ਦਾ ਜ਼ਿਕਰ ਕੀਤਾ ਹੈ, ਕਿਉਂਕਿ ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਵਲੋਂ ਲਏ ਗਏ ਹਰ ਇਮਤਿਹਾਨ ਵਿਚੋਂ ਪੂਰੇ ਉਤਰੇ ਸਨ।

*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* [40]

ਗੁਰੂ ਰਾਮਦਾਸ ਦੀਆਂ ਅਧਿਆਤਮਕ ਸ਼ਕਤੀਆਂ ਦੀ ਮਹਿਮਾ ਗਾਉਂਦੇ ਹੋਏ ਨਲ ਭੱਟ ਸਾਨੂੰ ਦਸਦਾ ਹੈ ਕਿ ਗੁਰੂ ਜੀ ਜੰਗਾਲੇ ਲੋਹੇ ਨੂੰ ਸੋਨੇ ਵਿਚ, ਪੱਥਰ ਦੇ ਟੁਕੜੇ ਨੂੰ ਹੀਰੇ ਵਿਚ, ਸਾਧਾਰਨ ਲੜਕੀ ਨੂੰ ਸੰਦਲ ਵਿਚ, ਵਿਸ਼ ਨੂੰ ਅੰਮ੍ਰਿਤ ਵਿਚ ਅਤੇ ਮਨੁੱਖ ਨੂੰ ਸੰਤ ਵਿਚ ਬਦਲ ਦਿੰਦੇ ਹਨ। ਉਸ ਨੇ ਗੁਰੂ ਰਾਮਦਾਸ ਵਲੋਂ ਪਵਿੱਤਰ ਸਰੋਵਰ ਦੀ ਉਸਾਰੀ ਅਤੇ ਅੰਮ੍ਰਿਤਸਰ ਨਗਰ ਦੀ ਨੀਂਹ ਰਖਣ ਵਾਲੀਆਂ ਮਹਾਨ ਪ੍ਰਾਪਤੀਆਂ ਦਾ ਇਉਂ ਜ਼ਿਕਰ ਕੀਤਾ ਹੈ :

*ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ॥*
*ਜਿਸੁ ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ॥* [41]

ਕਲਸਹਾਰ ਵਾਂਗ ਹੀ ਗਿਆਂਦ ਭੱਟ ਨੇ ਗੁਰੂ ਰਾਮਦਾਸ ਨੂੰ ਰੱਬ ਦਾ ਅਵਤਾਰ ਦੱਸਿਆ ਹੈ :

*ਪਰਤਖਿ ਦੇਹ ਪਾਰਬ੍ਰਹਮੁ ਸੁਆਮੀ*
*ਆਦਿ ਰੂਪਿ ਪੋਖਣ ਭਰਣੰ॥* [42]

ਉਸ ਨੇ ਗੁਰੂ ਜੀ ਦੇ ਮੁਖੜੇ ਦਾ ਚਿਹਨ ਚਕਰ ਇੰਜ ਚਿਤਰਨ ਕੀਤਾ ਹੈ :

*ਕਵਲ ਨੈਨ ਮਧੁਰ ਬੈਨ ਕੋਟਿ ਸੈਨ॥* [43]

ਮਥੁਰਾ ਭੱਟ ਗੁਰੂ ਰਾਮਦਾਸ ਦੇ ਸਰੋਵਰ ਦਾ ਜ਼ਿਕਰ ਕਰਦਿਆਂ ਗੁਰੂ ਜੀ ਨੂੰ ਵਡਮੁੱਲੇ ਮਾਣਕ, ਮੋਤੀਆਂ ਤੇ ਹੀਰਿਆਂ ਨਾਲ ਤੁਲਨਾ ਦੇਂਦਾ ਹੈ:

*ਨਿਰਮਲ ਨਾਮੁ ਸੁਧਾ ਪਰਪੂਰਨ*
*ਸਬਦ ਤਰੰਗ ਪ੍ਰਗਟਿਤ ਦਿਨ ਆਗਰੁ॥*
*ਗਹਿਰ ਗੰਭੀਰੁ ਅਥਾਹ ਅਤਿ ਬਡ*
*ਸੁਭਰੁ ਸਦਾ ਸਭ ਬਿਧਿ ਰਤਨਾਗਰੁ॥* [44]

ਸਲ ਭੱਟ ਸਾਨੂੰ ਦਸਦਾ ਹੈ ਕਿ ਗੁਰੂ ਰਾਮਦਾਸ ਨੇ ਵੱਡੀਆਂ-ਵੱਡੀਆਂ ਬੁਰਿਆਈਆਂ ਨੂੰ ਜਿੱਤ ਲਿਆ ਹੈ :

*ਮੋਹੁ ਮਲਿ ਬਿਵਸਿ ਕੀਅਉ*
*ਕਾਮੁ ਗਹਿ ਕੇਸ ਪਛਾੜ੍ਉ॥*
*ਕ੍ਰੋਧੁ ਖੰਡਿ ਪਰਚੰਡਿ।*
*ਲੋਭੁ ਅਪਮਾਨ ਸਿਉ ਝਾੜ੍ਉ॥* [45]

ਉਸ ਨੇ ਗੁਰੂ ਰਾਮਦਾਸ ਦੇ ਰਾਜ ਯੋਗ [46] ਨੂੰ ਇਹਨਾਂ ਸਤਰਾਂ ਵਿਚ ਇਉਂ ਬਿਆਨਿਆ ਹੈ :

*ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸਜੁੰਤੁ ਬਲਿ॥*
*ਗੁਰ ਰਾਮਦਾਸ ਸਚੁ ਸਲੵ ਭਣਿ ਤੂ ਅਟਲੁ ਰਾਜਿ ਅਭਗੁ ਦਲਿ॥* [47]

ਸਾਰਅੰਸ਼ ਇਹ ਕਿ ਇਹ ਕਹਿਣਾ ਹੀ ਕਾਫੀ ਹੈ ਕਿ ਗੁਰੂ ਰਾਮਦਾਸ ਜੀ ਦੀ ਸ਼ਖਸੀਅਤ ਸਰਬ-ਪੱਖੀ ਸੀ ਅਤੇ ਉਹ ਸੰਪੂਰਨ ਆਚਾਰ ਵਾਲੇ ਵਿਅਕਤੀ ਸਨ। [48] ਜਿਹੜੇ ਜਿਹੜੇ ਵਿਅਕਤੀ ਵੀ ਉਹਨਾਂ ਨੂੰ ਮਿਲੇ, ਉਹਨਾਂ ਦਾ, ਗੁਰੂ ਜੀ ਨੇ ਦਿਲ ਜਿੱਤ ਲਿਆ, ਗੁਲਾਬ ਦੇ ਫੁੱਲ ਵਾਂਗ, ਸਾਰੇ ਹੀ ਉਹਨਾਂ ਨੂੰ ਪਿਆਰ ਕਰਦੇ ਸਨ ਅਤੇ ਉਹਨਾਂ ਨੇ ਹਰ ਇਕ ਨੂੰ ਆਪਣੀ ਸੁਗੰਧੀ ਪ੍ਰਦਾਨ ਕੀਤੀ, ਉਹਨਾਂ ਦੇ ਜੀਵਨ ਤੇ ਪ੍ਰਾਪਤੀਆਂ ਤੋਂ ਪਤਾ ਲਗਦਾ ਹੈ ਕਿ ਇਕ ਸਾਧਾਰਨ ਪੁਰਸ਼ ਲਈ ਵੀ ਸਿਦਕ-ਦਿਲੀ ਤੇ ਭਗਤੀ ਭਾਵਨਾ ਦੇ ਯਤਨਾਂ ਅਤੇ ਪਰਮਾਤਮਾ ਦੀ ਮਿਹਰ ਨਾਲ ਇਕ ਗੁਰੂ ਅਤੇ ਬ੍ਰਹਮ ਗਿਆਨੀ ਬਣਨਾ ਸੰਭਵ ਹੈ।

## ਹਵਾਲੇ


1. ਜੀ. ਐਸ. ਛਾਬੜਾ: ਐਡਵਾਂਸਡ ਸਟੱਡੀ ਇਨ ਹਿਸਟਰੀ ਆਫ ਦਾ ਪੰਜਾਬ, ਭਾਗ. 1, ਪੰਨਾ 143 (1971)
2. ਆਦਿ ਗ੍ਰੰਥ, ਪੰਨਾ-449
3. ਉਹੀ, ਪੰਨਾ-450
4. ਉਹੀ, ਪੰਨਾ-451
5. ਉਹੀ, ਪੰਨਾ-309
6. ਉਹੀ, ਪੰਨਾ-493
7. ਉਹੀ, ਪੰਨਾ-167
8. ਉਹੀ, ਪੰਨਾ-167
9. ਉਹੀ, ਪੰਨਾ-836
10. ਉਹੀ, ਪੰਨਾ-167
11. ਵੇਖੋ ਕਾਂਡ-2
12. ਆਦਿ ਗ੍ਰੰਥ, ਪੰਨਾ-720
13. ਉਹੀ, ਪੰਨਾ-366
14. ਮੇਕਾਲਿਫ : ਦੀ ਸਿੱਖ ਰਲੀਜਨ, ਭਾਗ ਦੂਜਾ, ਪੰਨਾ 101
15. ਭਾਈ ਗੁਰਦਾਸ : ਵਾਰ 1.47
16. ਉਹੀ,-ਵਾਰ 24.14
17. ਉਹੀ, ਵਾਰ-24.14
18. ਉਹੀ,-ਵਾਰ 1.47
19. ਉਹੀ,-ਵਾਰ 24.15

19-ੳ. ਆਦਿ ਗ੍ਰੰਥ, ਪੰਨਾ-1246

20. ਭਾਈ ਗੁਰਦਾਸ,-ਵਾਰ 24.16
21. ਉਹੀ,-ਵਾਰ 29.15
22. ਉਹੀ,-ਵਾਰ 24.17
23. ਉਹੀ,-24.17
24. ਆਦਿ ਗ੍ਰੰਥ, ਪੰਨਾ-968
25. ਉਹੀ, ਪੰਨਾ-652
26. ਉਹੀ, ਪੰਨਾ-169
27. ਉਹੀ, ਪੰਨਾ-1264
28. ਉਹੀ, ਪੰਨਾ-49
29. ਉਹੀ, ਪੰਨਾ-218
30. ਸਾਹਿਬ ਸਿੰਘ : ਸਟੀਕ ਭੱਟਾਂ ਦੇ ਸਵਈਏ, ਪੰਨਾ-12
31. ਯਾਰਾਂ ਭੱਟਾਂ ਦੇ ਨਾਂ ਹਨ: ਕਲਸਹਾਰ (ਜਿਸ ਨੂੰ ਕਲ ਅਤੇ ਟਲ ਵੀ ਸੱਦਿਆ ਜਾਂਦਾ ਹੈ), ਜਲਪ (ਜਲ ਵੀ ਕਿਹਾ ਗਿਆ ਹੈ), ਕੀਰਤ, ਭੀਖਾ, ਸਲ, ਭਲ, ਨਲ, ਗਿਆਂਦ, ਮਥੁਰਾ, ਬਲ ਅਤੇ ਹਰਬੰਸ।
32. ਆਦਿ ਗ੍ਰੰਥ, ਪੰਨਾ-1396
33. ਉਹੀ, ਪੰਨਾ-1396
34. ਉਹੀ, ਪੰਨਾ-1397
35. ਉਹੀ, ਪੰਨਾ-1397

36. ਉਹੀ, ਪੰਨਾ-1398
37. ਪਹਿਲੇ ਤਿੰਨਾਂ ਗੁਰੂਆਂ ਨੇ ਪਰਿਵਾਰਕ ਜੀਵਨ ਬਿਤਾਉਂਦਿਆਂ ਸਵੈ-ਰੂਪ ਵਿਚ ਲਾਗੂ ਕੀਤੇ ਸੰਜਮ ਤੇ ਸਾਦਗੀ ਦੀ ਮਿਸਾਲ ਕਾਇਮ ਕਰ ਵਿਖਾਈ, ਚੌਥੇ ਗੁਰੂ ਨੇ ਸੰਸਾਰਕ ਸੁੱਖਾਂ ਸਹੂਲਤਾਂ, ਸ਼ਾਹੀ ਠਾਠ, ਢਾਡੀਆਂ ਤੇ ਸੰਗਤ ਦਾ ਅਨੰਦ ਮਾਣਦਿਆਂ ਪਰਿਵਾਰਕ ਜੀਵਨ ਨੂੰ ਅਮੀਰ ਬਣਾਇਆ। ਏਸੇ ਲਈ ਉਹਨਾਂ ਨੂੰ ਇਕ ਰਾਜ-ਯੋਗੀ ਕਿਹਾ ਗਿਆ ਹੈ। ਜਿਨ੍ਹਾਂ ਨੇ ਲੋਕ ਤੇ ਪਰਲੋਕ ਦੀਆਂ ਖੁਸ਼ੀਆਂ ਮਾਣੀਆਂ। ਸਿੱਖ ਸਭਿਆਚਾਰ ਤੇ ਸ਼ਕਤੀ ਦੇ ਇਕ ਕੇਂਦਰ ਵਜੋਂ ਅੰਮ੍ਰਿਤਸਰ ਦੀ ਸਥਾਪਨਾ ਕਰਨਾ ਰਾਜ ਯੋਗ ਦੇ ਵਿਚਾਰ ਨੂੰ ਦ੍ਰਿੜ੍ਹ ਕਰਨ ਵਲ ਇਕ ਕਦਮ ਸੀ।
38. ਆਦਿ ਗ੍ਰੰਥ, ਪੰਨਾ-1399
39. ਉਹੀ, ਪੰਨਾ-1398
40. ਉਹੀ, ਪੰਨਾ-1399
41. ਉਹੀ, ਪੰਨਾ-1401
42. ਉਹੀ, ਪੰਨਾ-1401
43. ਉਹੀ, ਪੰਨਾ-1402
44. ਉਹੀ, ਪੰਨਾ-1404
45. ਉਹੀ, ਪੰਨਾ-1406
46. ਵੇਖੋ ਕਾਂਡ-6, ਗੁਰੂ ਰਾਮਦਾਸ ਦਾ ਰਾਜ ਯੋਗ। ਭੱਟਾਂ ਨੇ ਪੁਰਾਤਨ ਸਮੇਂ ਦੇ ਰਾਜਾ ਜਨਕ ਦਾ ਜਿਸ ਨੂੰ ਰਾਜ ਯੋਗੀ ਦੀ ਇਕ ਜ਼ਿੰਦਾ ਮਿਸਾਲ ਕਿਹਾ ਜਾਂਦਾ ਸੀ-ਹਵਾਲਾ ਦਿੱਤਾ ਹੈ। ਰਾਜਯੋਗ ਲੋਕ ਤੇ ਪਰਲੋਕ ਦੀ ਸ਼ਕਤੀ ਦਾ ਸੁਮੇਲ ਹੈ। ਇਸ ਤੋਂ ਮਗਰੋਂ, ਗੁਰੂ ਹਰਿਗੋਬਿੰਦ ਜੀ ਦੀ ਜ਼ਿੰਦਗੀ ਵਿਚ ਇਹ ਵਿਲਖਣ ਰੂਪ ਵਿਚ ਉਜਾਗਰ ਹੋਈ, ਜਿਨ੍ਹਾਂ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ। ਦਸਵੇਂ ਗੁਰੂ ਦੀ ਸ਼ਖਸੀਅਤ ਦੇ ਵੀ ਇਹੀ ਗੁਣ ਸਨ, ਖਾਲਸਾ ਵੀ ਰਾਜ ਯੋਗ ਦੀ-ਸੰਤ ਸਿਪਾਹੀ ਦੀ-ਇਕ ਮਿਸਾਲ ਹੈ ਜੋ ਕਿ ਗੁਰੂ ਗੋਬਿੰਦ ਸਿੰਘ ਨੇ ਸਥਾਪਤ ਕੀਤੀ।
47. ਆਦਿ ਗ੍ਰੰਥ, ਪੰਨਾ-1406
48. ਇਕ ਸਦੀ ਮਗਰੋਂ, ਭਾਈ ਨੰਦ ਲਾਲ ਗੋਯਾ-(1643-1715) ਗੁਰੂ ਗੋਬਿੰਦ ਸਿੰਘ ਦਾ ਦਰਬਾਰੀ ਕਵੀ-ਨੇ ਵੀ ਗੁਰੂ ਰਾਮਦਾਸ ਨੂੰ ਰਾਜਯੋਗੀ ਵਜੋਂ ਸ਼ਰਧਾਂਜਲੀ ਭੇਟ ਕੀਤੀ ਹੈ।

    (ਦੇਖੋ ਤਸਨੀਫ ਓ ਸਨਾ, ਪੰਨਾ: 69-70)

# ਸਾਰ

ਹਰ ਇਕ ਗੁਰੂ ਨੇ ਸਿੱਖ ਧਰਮ ਦੇ ਮਹੱਲ ਦੀ ਉਸਾਰੀ ਵਿਚ ਕੁਝ ਹਿੱਸਾ ਪਾਇਆ। ਗੁਰੂ ਰਾਮਦਾਸ ਜੀ ਭਾਵੇਂ ਸਿਰਫ ਸੱਤ ਸਾਲ ਹੀ ਗੁਰਿਆਈ ਦੀ ਗੱਦੀ ਤੇ ਰਹੇ ਸਨ, ਫਿਰ ਵੀ ਉਹਨਾਂ ਨੇ ਇਸ ਪੱਖੋਂ ਮਹਾਨ ਅਤੇ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸਭ ਤੋਂ ਵੱਡੀ ਗੱਲ ਉਹਨਾਂ ਇਹ ਕੀਤੀ ਕਿ ਆਪਣੇ ਭਗਤਾਂ ਸਿੱਖਾਂ ਲਈ ਪੂਜਾ ਦੇ ਇਕ ਕੇਂਦਰੀ ਸਥਾਨ ਵਜੋਂ ਅੰਮ੍ਰਿਤਸਰ ਨਗਰ ਦੀ ਨੀਂਹ ਰੱਖੀ। ਇਸ ਨਗਰੀ ਦੀ ਵਿਉਂਤ ਅਤੇ ਪਵਿੱਤਰ ਸਰੋਵਰ ਦੀ ਬਣਤਰ ਵਿਚ ਉਹਨਾਂ ਆਪਣੀ ਪ੍ਰਤਿਭਾ ਦਾ ਕਮਾਲ ਕਰ ਵਿਖਾਇਆ। ਉਹਨਾਂ ਨੇ ਆਪਣੇ ਅਨੁਯਾਈਆਂ ਨੂੰ ਕਿਰਤ ਦੀ ਮਹਾਨਤਾ ਅਤੇ ਸਵੈ-ਇੱਛਕ ਕੰਮਾਂ ਦੀ ਮਹੱਤਤਾ ਸਿਖਾਈ। ਇਸ ਨਗਰੀ ਦੀ ਉਸਾਰੀ ਤੋਂ ਅਨੇਕਾਂ ਲੋਕਾਂ ਨੂੰ ਰੋਜ਼ਗਾਰ ਮਿਲਿਆ ਅਤੇ ਗੁਰੂ ਸਾਹਿਬਾਂ ਲਈ ਇਹ ਚੜ੍ਹਾਵੇ ਅਤੇ ਆਮਦਨ ਦਾ ਸਾਧਨ ਬਣ ਗਿਆ। ਕੁਝ ਸਮਾਂ ਬੀਤਣ ਮਗਰੋਂ, ਅੰਮ੍ਰਿਤਸਰ ਦਾ ਨਗਰ ਸਿੱਖਾਂ ਲਈ ਇਕੱਠੇ ਹੋਣ ਅਤੇ ਆਪਣੀਆਂ ਸਰਗਰਮੀਆਂ ਨੂੰ ਸੰਗਠਤ ਕਰਨ ਦਾ ਕੇਂਦਰ ਬਣ ਗਿਆ। ਇਸ ਸਥਾਨ ਦੀ ਮਹਾਨਤਾ ਸਿੱਖਾਂ ਲਈ ਉਨੀ ਹੀ ਹੈ ਜਿੰਨੀ ਮੁਸਲਮਾਨਾਂ ਲਈ ਮੱਕੇ ਦੀ। ਇਸ ਨਗਰ ਨੇ ਸਿੱਖ ਇਤਿਹਾਸ ਅਤੇ ਸਭਿਆਚਾਰ ਵਿਚ ਬੜਾ ਅਹਿਮ ਰੋਲ ਅਦਾ ਕੀਤਾ ਹੈ। ਸਿੱਖਾਂ ਦੇ ਦੁਸ਼ਮਣਾਂ ਨੇ ਇਸ ਥਾਂ ਅਤੇ ਹਰਿਮੰਦਰ ਨੂੰ ਹਮੇਸ਼ਾ ਹੀ ਨਸ਼ਟ ਕਰਨਾ ਚਾਹਿਆ ਹੈ[1] ਤਾਂ ਜੋ ਸਿੱਖਾਂ ਦੀ ਸ਼ਕਤੀ ਨੂੰ ਕੁਚਲਿਆ ਜਾਵੇ। ਆਪਣੇ ਵਕਾਰ ਅਤੇ ਵਿਸ਼ਵਾਸ ਦੇ ਬਲ ਬੂਤੇ ਸਿੱਖਾਂ ਨੇ ਅੰਮ੍ਰਿਤਸਰ ਦੀ ਹਮੇਸ਼ਾ ਹੀ ਰਖਿਆ ਕੀਤੀ ਹੈ ਅਤੇ ਇਸ ਨਗਰ ਨੂੰ ਬਚਾਉਣ ਲਈ ਅਨੇਕਾਂ ਕੁਰਬਾਣੀਆਂ ਦਿੱਤੀਆਂ ਹਨ। ਏਥੋਂ ਤਾਈਂ ਕਿ ਅੱਜ ਵੀ ਵਪਾਰ, ਵਿਦਿਆ ਅਤੇ ਕਲਾਵਾਂ ਦਾ ਇਕ ਕੇਂਦਰੀ ਨਗਰ ਹੋਣ ਦੇ ਨਾਲ ਨਾਲ ਇਹ ਅਸਥਾਨ ਸਿੱਖ ਸ਼ਕਤੀ ਅਤੇ ਪੂਜਾ ਦਾ ਕੇਂਦਰ ਚਲਿਆ ਆ ਰਿਹਾ ਹੈ। ਇਸ ਨਗਰ ਦੀ ਸਮਾਜਕ, ਆਰਥਿਕ ਮਹੱਤਤਾ ਅਤੇ ਅਧਿਆਤਮਕ ਪ੍ਰਸਿੱਧਤਾ ਦਾ ਬਹੁਤ ਸਾਰੇ ਇਤਿਹਾਸਕਾਰਾਂ ਨੇ ਵਿਸ਼ੇਸ਼ ਤੌਰ ਤੇ ਵਰਣਨ ਕੀਤਾ ਹੈ।

ਦੂਜਾ, ਗੁਰੂ ਰਾਮਦਾਸ ਨੇ ਆਪਣੇ ਪੂਰਵਜਾਂ ਵਲੋਂ ਸ਼ੁਰੂ ਕੀਤੀ ਲੰਗਰ ਦੀ ਸੰਸਥਾ ਨੂੰ ਮਜ਼ਬੂਤ ਕੀਤਾ। ਉਹਨਾਂ ਨੇ ਇਸ ਨੂੰ ਲੋਕਾਂ ਦੀ ਸੰਸਥਾ ਵਜੋਂ ਇਕ ਲਾਜ਼ਮੀ ਜੁਜ਼ ਬਣਾ ਦਿੱਤਾ, ਜੋ ਕਿ ਨਿਰੋਲ ਸਿੱਖਾਂ ਸੇਵਕਾਂ ਦੇ ਚੜ੍ਹਾਵਿਆਂ ਨਾਲ ਹੀ ਚਲਦਾ ਆ ਰਿਹਾ ਹੈ। ਗੁਰੂ ਰਾਮਦਾਸ ਨੇ ਲੰਗਰ ਦੇ ਫ਼ਲਸਫੇ ਅਤੇ ਆਧਾਰ ਦੀ ਵੀ ਵਿਆਖਿਆ ਕੀਤੀ

ਹੈ। ਲੰਗਰ ਕੇਵਲ ਸਾਰੀਆਂ ਸ੍ਰੇਣੀਆਂ ਦੀ ਬਰਾਬਰੀ ਅਤੇ ਜਾਤ-ਪਾਤ ਦੇ ਵਿਤਕਰੇ ਦੀ ਸਮਾਪਤੀ ਦੀ ਹੀ ਇਕ ਅਸਲੀ ਮਿਸਾਲ ਨਹੀਂ ਸੀ, ਸਗੋਂ ਨਿਸ਼ਕਾਮ ਸੇਵਾ ਦਾ ਇਕ ਸਥਾਨ ਵੀ ਸੀ। ਗੁਰੂ ਜੀ ਇਸ ਨੂੰ ਆਪਣੇ ਅਤੇ ਸਿੱਖਾਂ ਵਿਚਕਾਰ ਗੂੜ੍ਹੇ ਰਿਸ਼ਤੇ ਦਾ ਚਿੰਨ੍ਹ ਮੰਨਦੇ ਸਨ। ਆਪ ਦਾ ਫਰਮਾਨ ਹੈ :

*ਮਾਤਾ ਪ੍ਰੀਤਿ ਕਰੇ ਪੁਤੁ ਖਾਇ॥*
*ਮੀਨੇ ਪ੍ਰੀਤਿ ਭਈ ਜਲਿ ਨਾਇ॥*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥* [2]

ਤੀਜਾ, ਗੁਰੂ ਜੀ ਨੇ ਧਰਮ ਪ੍ਰਚਾਰ ਦੀ ਪ੍ਰਣਾਲੀ ਨੂੰ ਬਹੁਤ ਮਜ਼ਬੂਤ ਬਣਾਇਆ। ਗੁਰੂ ਅਮਰਦਾਸ ਵਲੋਂ ਸੰਗਤੀਆਂ ਜਾਂ ਮੰਜੀ ਦੀ ਪ੍ਰਣਾਲੀ ਚਾਲੂ ਕੀਤੀ ਗਈ ਸੀ, ਗੁਰੂ ਰਾਮਦਾਸ ਨੇ ਉਸ ਵਿਚ ਤਰਮੀਮ ਕਰਕੇ ਹੋਰ ਵਧੇਰੇ ਸਯੋਗਤਾ ਲੈ ਆਂਦੀ। ਨਵੀਂ ਸੰਗਠਤ ਪ੍ਰਣਾਲੀ ਨੂੰ ਮਸੰਦ ਪ੍ਰਥਾ [3] ਆਖਿਆ ਜਾਣ ਲੱਗਾ, ਜਿਸ ਅਧੀਨ ਗੁਰੂ ਜੀ ਦੇ ਦੂਤ ਦਾ ਦਰਜਾ ਹੋਰ ਵਧਾ ਦਿਤਾ ਗਿਆ, ਉਗ੍ਰਾਹੀਆਂ ਲਾਜ਼ਮੀ ਬਣਾ ਦਿੱਤੀਆਂ ਗਈਆਂ ਅਤੇ ਉਹਨਾਂ ਨੂੰ ਗੁਰੂ ਦੇ ਖਜ਼ਾਨੇ ਵਿਚ ਸਾਲ ਵਿਚ ਦੋ ਵਾਰੀ ਜਮ੍ਹਾ ਕਰਉਣਾ ਜ਼ਰੂਰੀ ਬਣਾ ਦਿੱਤਾ ਗਿਆ ਤਾਂ ਜੋ ਪਰਚਾਰ ਅਤੇ ਧਰਮ ਅਰਥ ਕਾਰਜਾਂ ਲਈ ਵਧ ਰਹੇ ਖਰਚਿਆਂ ਨੂੰ ਪੂਰਾ ਕੀਤਾ ਜਾ ਸਕੇ। ਮਸੰਦਾਂ ਨੂੰ ਇਨਾਮ ਦੇਣ ਅਤੇ ਉਹਨਾਂ ਦੀ ਯੋਗ ਚੋਣ ਕਰਨ ਨਾਲ ਵੀ ਇਸ ਸੰਸਥਾ ਵਿਚ ਹੋਰ ਸਯੋਗਤਾ ਆ ਗਈ। ਮਸੰਦਾਂ ਦੇ ਅਧਿਕਾਰ ਵਧਾ ਦਿੱਤੇ ਗਏ। ਸਿੱਖੀ ਦਾ ਪਰਚਾਰ ਕਰਨ, ਦਾਨ ਤੇ ਚੜ੍ਹਾਵੇ ਦੀਆਂ ਉਗ੍ਰਾਹੀਆਂ ਲੈਣ ਤੋਂ ਛੁਟ, ਉਹ ਝਗੜਿਆਂ ਦੇ ਫੈਸਲੇ ਵੀ ਕਰਦੇ ਅਤੇ ਨਿੱਜੀ ਮਾਮਲਿਆਂ ਵਿਚ ਸਿੱਖਾਂ ਨੂੰ ਸਲਾਹ ਮਸ਼ਵਰੇ ਵੀ ਦੇਂਦੇ। ਇੰਜ ਉਹਨਾਂ ਦਾ ਰੁਤਬਾ ਤੇ ਵੱਕਾਰ ਵੱਧ ਗਿਆ ਕਿਉਂਕਿ ਅਧਿਆਤਮਕ ਗਿਆਨ, ਇਮਾਨਦਾਰੀ ਅਤੇ ਸਿਆਣਪ ਕਾਰਨ ਹੀ ਉਹ ਚੁਣੇ ਗਏ ਸਵੈ-ਇਛਕ ਪਰਚਾਰਕ ਸਨ।

ਚੌਥਾ, ਗੁਰੂ ਰਾਮਦਾਸ ਨੇ ਸਿੱਖ ਆਚਾਰ-ਵਿਹਾਰ ਵਿਧੀ ਅਤੇ ਪੂਜਾ-ਅਰਾਧਨਾ ਲਈ ਨੇਮ ਨਿਸਚਤ ਕਰ ਦਿੱਤੇ। ਆਪ ਨੇ ਸਿੱਖਾਂ ਦਾ ਨਿਤਨੇਮ ਨਿਰਧਾਰਤ ਕਰ ਦਿੱਤਾ ਅਤੇ ਅੰਤ੍ਰੀਵ ਭਗਤੀ, ਸੱਚੀ ਤੇ ਸੁੱਚੀ ਕਿਰਤ ਅਤੇ ਵੰਡ ਕੇ ਛਕਣ ਉਪਰ ਜ਼ੋਰ ਦਿੱਤਾ। ਗੁਰੂ ਜੀ ਨੇ ਸਿੱਖਾਂ ਦੇ ਵਿਆਹਾਂ ਲਈ 'ਲਾਵਾਂ' ਦੀ ਰਚਨਾ ਕੀਤੀ ਅਡੋ-ਅੱਡ ਸਮਾਗਮਾਂ, ਮੌਕਿਆਂ ਲਈ ਸਬੰਧਤ ਬਾਣੀ ਵੀ ਰਚੀ। ਆਪ ਦੀ ਬਾਣੀ ਦੀ ਕਾਵਿਕ ਸੂਝ-ਬੂਝ ਬਹੁਤ ਉੱਚ ਪਾਏ ਦੀ ਹੈ।

ਪੰਜਵਾਂ, ਗੁਰੂ ਜੀ ਦੀ ਰਾਗਾਤਮਿਕ ਪ੍ਰਤਿਭਾ ਵੀ ਬਹੁਤ ਮਹਾਨ ਸੀ। ਆਪ ਦੀ ਬਾਣੀ ਤੀਹ ਰਾਗਾਂ ਵਿਚ ਹੈ, ਅਤੇ ਆਪ ਨੇ ਆਪਣੇ ਪੂਰਵਜਾਂ ਦੀ ਬਾਣੀ ਵਿਚ ਹੋਰ ਯਾਰਾਂ ਰਾਗਾਂ ਦਾ ਵਾਧਾ ਕੀਤਾ ਹੈ। ਆਪ ਕੀਰਤਨ ਦੇ ਬਹੁਤ ਹੀ ਵੱਡੇ ਰਸੀਏ ਸਨ। ਆਪ ਨੇ ਆਪਣੇ ਆਪ ਨੂੰ ਵਾਹਿਗੁਰੂ ਦੇ ਦਰਬਾਰ ਦਾ ਇਕ ਢਾਡੀ ਕਿਹਾ ਹੈ। ਗੁਰੂ ਜੀ ਕਲਯੁਗ ਨੂੰ ਬੁਰਾ ਨਹੀਂ ਸਨ ਮੰਨਦੇ, ਕਿਉਂਕਿ ਕੀਰਤਨ ਰਾਹੀਂ ਮਨੁੱਖ ਦੈਵੀ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ। [4] ਰਾਗ ਆਸਾਵਰੀ ਵਿਚ ਗੁਰੂ ਰਾਮਦਾਸ ਜੀ ਫਰਮਾਂਦੇ ਹਨ:

ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ॥[5]

*ਹਮ ਢਾਢੀ ਹਰਿ ਪ੍ਰਭ ਖਸਮ ਕੇ*

*ਨਿਤ ਗਾਵਹ ਹਰਿਗੁਣ ਛੰਤਾ॥*

*ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ॥*[6]

ਇਸ ਤੋਂ ਛੁਟ, ਆਪ ਦੇ ਸਿਰੀ ਰਾਗ,[7] ਸੋਰਠ,[8] ਅਤੇ ਬਿਲਾਵਲ[9] ਰਾਗਾਂ ਵਿਚ ਰਚੇ ਸ਼ਬਦਾਂ ਤੋਂ ਆਪ ਦੇ ਇਸ ਮਤ ਦਾ ਪਤਾ ਲਗਦਾ ਹੈ ਕਿ ਰਾਗਾਂ ਦੀ ਜਾਣਕਾਰੀ ਜਾਂ ਪ੍ਰਤਿਭਾ, ਭਗਤੀ ਭਾਵਨਾ ਤੋਂ ਬਿਨਾਂ ਕਿਸੇ ਕੰਮ ਦੀ ਨਹੀਂ।

ਛੇਵਾਂ, ਗੁਰੂ ਰਾਮਦਾਸ ਜੀ ਬਚਪਨ ਤੋਂ ਹੀ ਬਹੁਤ ਨਿਰਮਾਣ ਸੇਵਾ ਤੇ ਭਗਤੀ ਭਾਵਨਾ ਵਾਲੇ ਸਨ। ਇਹ ਗੱਲ ਸਿੱਖਾਂ ਲਈ ਬਹੁਤ ਹੀ ਵੱਡਾ ਪ੍ਰੇਰਨਾ ਸਰੋਤ ਹੈ। ਗੁਰੂ ਜੀ ਦਾ ਜੀਵਨ ਇਸ ਗੱਲ ਦੀ ਇਕ ਮਿਸਾਲ ਹੈ ਸਰਬ ਉਚ ਅਧਿਆਤਮਕ ਅਵੱਸਥਾ ਤੇ ਪੁਜਣ ਲਈ ਉਹਨਾਂ ਆਪਣੇ ਆਪ ਨੂੰ ਕਿਸ ਤਰ੍ਹਾਂ ਇਕ ਮਰਯਾਦਾ ਵਿਚ ਬੰਨ੍ਹ ਕੇ ਰੱਖਿਆ। ਇਸ ਤੋਂ ਛੁਟ ਗੁਰੂ ਜੀ ਦਾ ਪ੍ਰਸੰਨ ਵਿਆਹੁਤਾ ਜੀਵਨ, ਏਕ ਜੋਤ ਦੋਇ ਮੂਰਤੀ, ਸਿੱਖ ਦੰਪਤੀ ਲਈ ਇਕ ਨਮੂਨਾ ਹੈ।

ਸਾਰ-ਅੰਸ਼ ਇਹ ਕਿ, ਜਿਹੜੇ ਪੱਛਮੀ ਵਿਦਵਾਨ ਗੁਰੂ ਸਾਹਿਬਾਨ ਦੀਆਂ ਪ੍ਰਾਪਤੀਆਂ ਨੂੰ ਸ਼ੰਕੇ ਦੀ ਨਜ਼ਰ ਨਾਲ ਵੀ ਵੇਖਦੇ ਸਨ, ਉਹਨਾਂ ਨੇ ਵੀ ਗੁਰੂ ਰਾਮਦਾਸ ਦੀ ਸਿੱਖ ਧਰਮ ਪ੍ਰਤੀ ਦੇਣ ਨੂੰ ਬੜੀ ਮਹਾਨਤਾ ਦਿੱਤੀ ਹੈ। ਟਰੰਪ ਲਿਖਦਾ ਹੈ ਕਿ ਗੁਰੂ ਜੀ (ਰਾਮਦਾਸ) ਦੇ ਸ਼ਬਦ ਗ੍ਰੰਥ ਸਾਹਿਬ ਦੀ ਵਧੀਆ ਰਚਨਾ ਵਿਚ ਗਿਣੇ ਜਾਂਦੇ ਹਨ। ਕਨਿੰਘਮ ਤਾਂ ਉਹਨਾਂ ਨੂੰ ਸਭ ਤੋਂ ਸਤਿਕਾਰਯੋਗ ਕਹਿਕੇ ਸ਼ਰਧਾਂਜਲੀ ਭੇਟ ਕਰਦਾ ਹੈ।[10] ਗੁਰੂ ਰਾਮਦਾਸ ਦੀ ਪ੍ਰਾਪਤੀ ਸਭ ਤੋਂ ਵੱਧ ਪ੍ਰਤੱਖ ਅਤੇ ਪ੍ਰਭਾਵਸ਼ਾਲੀ ਹੈ, ਕਿਉਂਕਿ ਅਸੀਂ ਅੰਮ੍ਰਿਤਸਰ ਅਤੇ ਇਥੋਂ ਦੇ ਪਵਿੱਤਰ ਸਥਾਨਾਂ ਨੂੰ ਭਾਵਾਂ ਨਾਲ ਧੜਕਦੇ ਨਗਰ ਕਰਕੇ ਵੇਖਦੇ ਹਾਂ, ਅਤੇ ਜਿੰਨੇ ਚਿਰ ਤਕ ਇਹ ਦੁਨੀਆ ਕਾਇਮ ਹੈ, ਗੁਰੂ ਜੀ ਦੀ ਯਾਦ ਸਿੱਖਾਂ ਅਤੇ ਗੈਰ ਸਿੱਖਾਂ, ਸਾਰਿਆਂ ਦੇ ਮਨਾਂ ਵਿਚ ਸਦਾ ਸਜਰੀ ਅਤੇ ਖੁਸ਼ੀਆਂ ਭਰੀ ਬਣੀ ਰਹੇਗੀ।

## ਹਵਾਲੇ

1. ਅਹਿਮਦ ਸ਼ਾਹ ਦੁਰਾਨੀ ਨੇ 10 ਅਪ੍ਰੈਲ, 1762 ਨੂੰ ਹਰਿਮੰਦਰ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਸਰੋਵਰ ਨੂੰ ਗੰਦਗੀ ਨਾਲ ਭਰ ਦਿੱਤਾ। ਗੰਡਾ ਸਿੰਘ: ਅਰਲੀ ਯੂਰਪੀਅਨ ਆਕਾਊਂਟਸ ਆਫ ਦੀ ਸਿੱਖਜ਼, ਪੰਨਾ 59; ਅਤੇ ਛਾਬੜਾ : ਐਡਵਾਂਸਡ ਸਟੱਡੀ ਇਨ ਹਿਸਟਰੀ ਆਫ ਦੀ ਪੰਜਾਬ, ਪੰਨਾ, 444
2. ਆਦਿ ਗ੍ਰੰਥ-164
3. ਐਚ. ਆਰ. ਗੁਪਤਾ ਇਹ ਕਹਿਣਾ ਕਿ ਮਸੰਦ ਪ੍ਰਥਾ ਦਾ ਸੰਗਠਨ ਗੁਰੂ ਅਰਜਨ ਦੇਵ ਵਲੋਂ ਕੀਤਾ ਗਿਆ ਸੀ, ਗਲਤ ਜਾਪਦਾ ਹੈ। ਮਸੰਦਾਂ ਨੂੰ ਚੌਥੇ ਗੁਰੂ ਦੇ ਨਾਂ ਪਿਛੇ ਰਾਮਦਾਸ ਵੀ ਬੁਲਾਇਆ ਜਾਂਦਾ ਸੀ, ਕਿਉਂਕਿ ਗੁਰੂ ਰਾਮਦਾਸ ਜੀ ਨੇ ਇਸ ਪ੍ਰਥਾ ਨੂੰ ਚਾਲੂ ਕੀਤਾ। ਦੇਖੋ ਨਾਰੰਗ ਅਤੇ ਗੁਪਤਾ : ਹਿਸਟਰੀ ਆਫ ਦੀ ਪੰਜਾਬ, ਪੰਨਾ 94 ਅਤੇ ਮੈਕਾਲਿਫ : ਦੀ ਸਿੱਖ ਰਿਲਾਜਨ, ਭਾਗ II, ਪੰਨਾ 271

4. ਆਦਿ ਗ੍ਰੰਥ-446
5. ਉਹੀ, ਪੰਨਾ-369
6. ਉਹੀ, ਪੰਨਾ-650
7. ਉਹੀ, ਪੰਨਾ-83
8. ਉਹੀ, ਪੰਨਾ-642
9. ਉਹੀ, ਪੰਨਾ-849
10. ਜੇ. ਡੀ. ਕਨਿੰਘਮ : ਹਿਸਟਰੀ ਆਫ ਦੀ ਸਿੱਖਜ਼, ਪੰਨਾ 63

# ਅੰਤਿਕਾ

ਪਹਿਲੇ ਪੰਜ ਗੁਰੂਆਂ ਦੇ ਸਮੇਂ ਦੌਰਾਨ ਵਾਪਰੀਆਂ ਇਲਾਕਾਈ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਘਟਨਾਵਾਂ ਦੀ ਸਾਰਣੀ :

| ਗੁਰੂ | ਸਮਾਂ | ਵਿਸ਼ੇਸ਼ ਘਟਨਾਵਾਂ | ਮੁਗਲ ਸ਼ਾਸਕ | ਸਮਾਂ | ਘਟਨਾਵਾਂ | ਸਮਾਂ | ਅੰਤਰਰਾਸ਼ਟਰੀ ਘਟਨਾਵਾਂ |
|---|---|---|---|---|---|---|---|
| ਗੁਰੂ ਨਾਨਕ | 1469–1539 | ਉਦਾਸੀਆਂ : 1499–1521 | ਬਾਬਰ | 1483–1530 | ਪਾਨੀਪਤ ਦੀ ਪਹਿਲੀ ਲੜਾਈ : ਅਪ੍ਰੈਲ 1526 | ਮਈ 1498<br>1510 | ਵਾਸਕੋ ਡੀ ਗਾਮਾ ਕਾਲੀਕਟ ਪੁੱਜਾ।<br>ਪੁਰਤਗਾਲੀਆਂ ਨੇ ਗੋਆ ਜਿੱਤਿਆ। |
| ਗੁਰੂ ਅੰਗਦ ਦੇਵ | 1539–1552 | ਹਮਾਯੂੰ ਦੀ ਆਮਦ : 1540 | ਹਮਾਯੂੰ | 1530-1556 | ਸ਼ੇਰਸ਼ਾਹ ਦੁਆਰਾ ਹਮਾਯੂੰ ਦੀ ਹਾਰ : ਜਨਵਰੀ 1540,<br>ਅਕਬਰ ਦਾ ਜਨਮ : 1542<br>ਸ਼ੇਰ ਸ਼ਾਹ ਦੀ ਮੌਤ : 1545<br>ਹਮਾਯੂੰ ਮੜ ਹੁਕਮਰਾਨ : 1555<br>ਹਮਾਯੂੰ ਦੀ ਮੌਤ : 1556 | | |

(ਚਲਦਾ ...)

| | | | | | | | |
|---|---|---|---|---|---|---|---|
| ਗੁਰੂ ਅਮਰਦਾਸ | 1552-1574 | ਗੋਇੰਦਵਾਲ ਵਿਖੇ ਅਕਬਰ ਦੀ ਆਮਦ 1571 | ਅਕਬਰ | 1556-1605 | ਚਿਤੌੜ ਦੀ ਹਾਰ 1568, ਫ਼ਤਹਿਪੁਰ ਸੀਕਰੀ ਦੀ ਉਸਾਰੀ 1569-76 | 1556 | ਵਿਜੇ ਨਗਰ ਦੀ ਤਬਾਹੀ ਨਾਲ ਗੋਆ ਦਾ ਵਪਾਰ ਘਟਿਆ। |
| ਗੁਰੂ ਰਾਮਦਾਸ | 1574-1581 | ਰਾਮਦਾਸਪੁਰ ਸਰੋਵਰ ਦੀ ਉਸਾਰੀ | | | ਦੀਨ-ਇ-ਇਲਾਹੀ 1581 | 1580 | ਸਪੇਨ ਤੇ ਪੁਰਤਗਾਲ ਦੀ ਏਕਤਾ |
| ਗੁਰੂ ਅਰਜਨ ਦੇਵ | 1581-1606 | ਹਰਿਮੰਦਰ ਸਾਹਿਬ ਦੀ ਉਸਾਰੀ 1589;<br>ਸ੍ਰੀ ਗੁਰੂ ਗਰੰਥ ਸਾਹਿਬ ਦਾ ਸੰਕਲਨ : ਜੂਨ 1604<br>ਗੁਰੂ ਸਾਹਿਬ ਦੀ ਸ਼ਹਾਦਤ : ਜੂਨ 1606 | | | ਅਹਿਮਦ ਨਗਰ ਦੀ ਸ਼ਿਕਸਤ 1600;<br>ਅਕਬਰ ਦੀ ਮੌਤ : ਅਕਤੂਬਰ 1605;<br>ਜਹਾਂਗੀਰ ਦਾ ਤਖਤ ਤੇ ਬੈਠਣਾ : ਅਕਤੂਬਰ 1605 | 1588<br>1600 (31 ਦਸੰਬਰ)<br>1602 | ਸਪੇਨਿਸ਼ ਬੇੜੇ ਆਰਮੇਡਾ ਸ਼ਿਕਸਤ<br>ਚਾਰਟਰ ਆਫ ਦੀ ਈਸਟ ਇੰਡੀਆ ਕੰਪਨੀ<br>ਨੀਦਰਲੈਂਡਜ਼ ਦੀ ਯੂਨਾਈਟਿਡ ਈਸਟ ਇੰਡੀਆ ਕੰਪਨੀ |

# ਚੋਣਵੀਆਂ ਸਹਾਇਕ ਪੁਸਤਕਾਂ ਦੀ ਸੂਚੀ

Archer J.C. : The Sikhs, Princeton, 1946
Ashraf K.M. : Life and Conditions of the People of Hindustan, New Delhi, 1970
Bannerjee I.B. : Evolution of the Khalsa, 2 Vols., Calcutta.
Basham A.L. : A Cultural History of India, Oxford, 1975
Cambridge History of India, Vol. IV, Haig and Burn, 1937
Chhabra G.S. : Advanced Study in History of the Punjab, Jalandhar, 1971
Cole W.O. & Sambhi P.S. : The Sikhs, London, 1978
Cunningham, J.D.: History of the Sikhs, Delhi, 1969
Dutta V.N. : Amritsar, Past and Present, Amritsar, 1972
Edwards & Garrett : Mughal Rule in India, Oxford, 1930
Erskine W. : A History of India under Humayun, Vol. II
Ganda Singh : Early European Accounts of the Sikhs, Calcutta, 1962
Gazetteer of Amritsar District, 1883-84
Greenlees D. : The Gospel of the Guru Granth Sahib, Madras, 1968
Gupta H.R. : History of the Sikh Gurus, New Delhi, 1973
Johar S.S. : Sikh Gurus and Their Shrines, Delhi, 1976
Johar S.S. : The Heritage of Amritsar, Delhi, 1978
Kennedy P. : History of the Mughals, Vol. I, Calcutta,1905
Khazan Singh : History of Sikh Religion
Khushwant Singh : A History of the Sikhs, 2 Vols, Princeton,1966
Kohli S.S. : A Critical Study of the Adi Granth, Delhi, 1960
Latif M. : History of the Panjab, Calcutta,1891
Macauliffe M. : The Sikh Religion, Vol. II, Oxford, 1909
Majumdar, Raichaudhri & Datta : Advanced History of India, Delhi, 1976
Manmohan Singh : Sri Guru Granth Sahib in English Translation,

Manmohan Singh : Sri Guru Granth Sahib in English Translation, 8 Vols, Amritsar, 1969

Mansukhani G.S. : Quintessence of Sikhism, Amritsar, 1965

Mansukhani G.S. : Life of Guru Nanak, New Delhi, 1974

Moreland, W.H. : From Akbar to Aurangzeb

Narain Singh : Guru Nanak and His Images, Book I, Part II, Amritsar, 1970

Narang G.C. : Transformation of Sikhism, Delhi, 1960

Narang G.C. : Glorious History of Sikhism, New Delhi, 1972

Narang K.S. and Gupta H.R. : History of the Panjab, Delhi, 1962

Nijjar B.S. : India under the Great Mughals, Thacker, Bombay, 1968

Prakash Singh : The Sikh Gurus and the Temple of Bread, Amritsar, 1972

Puran Singh : The Spirit of Oriental Poetry, London, 1926

Puran Singh : Book of the Ten Masters, Amritsar, 1960

Ranbir Singh : Glimpses of the Divine Masters, Delhi, 1963

Sharma S.R . : Religious Policy of Mughal Rulers, London, 1962

Sharma S.R. : Mughal Government and Administration, Bombay, 1965

Smith V.A. : Akbar, the Great Mughal, Delhi, 1966

Spear P. : A History of India, Vol. II, Penguin, 1975

Taran Singh : Guru Nanak and Indian Religious Thought, Patiala, 1970

Teja Singh and Ganda Singh : A Short History of the Sikhs, Bombay, 1950

Trumpp E. : Adi Granth, New Delhi, 1970

UNESCO : The Sacred Writings of the Sikhs, London, 1960

## *ਪੰਜਾਬੀ ਦੀਆਂ ਪੁਸਤਕਾਂ*

ਭੱਲਾ ਸਰੂਪ ਦਾਸ: ਮਹਿਮਾ ਪ੍ਰਕਾਸ਼, ਭਾਗ ਦੂਜਾ ਪਟਿਆਲਾ, 1971

ਭੰਡਾਰੀ ਸੁਜਾਨ ਰਾਏ: ਖੁਲਾਸ-ਤੁ-ਤਵਾਰੀਖ਼

ਭੰਗੂ ਰਤਨ ਸਿੰਘ: ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1972

ਛਿੱਬਰ ਕੇਸਰ ਸਿੰਘ: ਬੰਸਾਵਲੀ ਨਾਮਾ, 'ਪਰਖ' ਚੰਡੀਗੜ੍ਹ, 1972

ਗਿਆਨ ਸਿੰਘ ਗਿਆਨੀ: ਸ੍ਰੀ ਗੁਰੂ ਪੰਥ ਪ੍ਰਕਾਸ਼, ਭਾਗ 1 (ਜਿਸ ਨੂੰ ਤਵਾਰੀਖ ਗੁਰੂ ਖਾਲਸਾ ਵੀ ਕਿਹਾ ਜਾਂਦਾ ਹੈ) ਪਟਿਆਲਾ 1970

ਗੁਰਬਚਨ ਸਿੰਘ ਖਾਲਸਾ: ਗੁਰਮਤਿ ਰਹਿਤ ਮਰਯਾਦਾ, 1975

ਗੁਰਦੁਆਰਾ ਗਜ਼ਟ: ਅਕਤੂਬਰ 1977, ਅੰਮ੍ਰਿਤਸਰ

ਹਜ਼ਾਰਾ ਸਿੰਘ ਗਿਆਨੀ: ਵਾਰਾਂ ਭਾਈ ਗੁਰਦਾਸ, ਅੰਮ੍ਰਿਤਸਰ, 1962

ਨਾਰਾ ਈਸ਼ਰ ਸਿੰਘ: ਗੁਰੂ ਰਾਮਦਾਸ ਪ੍ਰਕਾਸ਼, ਨਵੀਂ ਦਿੱਲੀ 1977

ਸਾਹਿਬ ਸਿੰਘ: ਜੀਵਨ ਬਿਰਤਾਂਤ ਸ੍ਰੀ ਗੁਰੂ ਰਾਮਦਾਸ, ਅੰਮ੍ਰਿਤਸਰ, 1976

ਸੰਤੋਖ ਸਿੰਘ, ਭਾਈ: ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਅੰਮ੍ਰਿਤਸਰ, 1960

ਸਤਿਬੀਰ ਸਿੰਘ: ਸਾਡਾ ਇਤਿਹਾਸ, ਭਾਗ ਪਹਿਲਾ ਜਲੰਧਰ, 1971

ਸੀਤਲ, ਜੀਤ ਸਿੰਘ: (ਸੰਪਾ:) ਗੁਰੂ ਰਾਮਦਾਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970

ਵੀਰ ਸਿੰਘ: ਅਸ਼ਟ ਗੁਰੂ ਚਮਤਕਾਰ, ਅੰਮ੍ਰਿਤਸਰ, 1971